# ਤਰਕਸ਼ੀਲ

ਨਵੰਬਰ-ਦਸੰਬਰ
1999
ਮੁੱਲ : 10/- ਰੁਪਏ

* ਪ੍ਰੇਮਾ ਨੰਦ ਨਾਲ ਮੁਲਾਕਾਤ
* ਤਰਕਸ਼ੀਲਤਾ ਦੀ ਪ੍ਰਸੰਗਕਤਾ
* ਲੜਕਾ-ਲੜਕੀ ਤੁਹਾਡੇ ਹੱਥ ?
* ਮਨ ਦੀ ਸ਼ਾਂਤੀ ਤੇ ਵਿਗਿਆਨ
* ਮੌਤ ! ਤੈਨੂੰ ਵੀ ਸਲਾਮ
* ਭੂਤ ਝਾਂਜਰਾਂ ਵਾਲਾ
* ਹਵਾ ਵਿਚ ਲੜਕੀ ਕਿਵੇਂ ਉੱਡਦੀ ਹੈ ?



ਧੂਣੀ ਤਾਪਣ ਦਾ ਪਖੰਡ ਕਰਦੀ ਮੋਨੀ ਬਾਬਾ ਦੁਆਲੇ ਜੁੜੇ ਤਮਾਸ਼ਬੀਨ



ਮੋਨੀ ਬਾਬਾ ਦੀ ਜ਼ਬਤ ਜ਼ਮਾਨਤ ਪਿੰਡ ਦੇ ਵਿਕਾਸਕੰਮਾਂ ਲਈ ਦਿੰਦੇ ਹੋਏ, ਤਰਕਸ਼ੀਲ ਆਗੂ
(ਵਿਸਥਾਰ ਰਿਪੋਰਟ ਅੰਦਰ ਪੜ੍ਹੋ)

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ...[signature]...

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਸ਼ੋਰ ਦੇ ਸਮੁੰਦਰ ਵਿੱਚ ਗ਼ਰਕ ਰਹੇ

# ਇੱਕ ਜਜ਼ੀਰੇ ਦੀ ਚੀਕ

——— *ਮੋਹਣ ਮਤਿਆਲਵੀ* ———

ਮੇਰੇ ਯਾਰੋ ਚਲੋ ਆਵੋ
ਸਦੀਆਂ ਤੋਂ ਸੁੱਤੇ ਪਏ ਦੇਵੀ ਦੇਵਤਿਆਂ ਨੂੰ
ਝੂਣ ਜਗਾਈਏ,
ਸੰਖ ਵਜਾਈਏ
ਟੱਲ ਖੜਕਾਈਏ,
ਪ੍ਰਾਰਥਨਾ ਕਰੀਏ
ਬਾਂਗਾਂ ਦਈਏ,
ਸੰਗਮਰਮਰ ਦੀਆਂ ਮੂਰਤੀਆਂ ਨੂੰ
ਦੁੱਧ ਪਿਆਈਏ,
ਦੁੱਧ ਨਾਲ ਇਸ਼ਨਾਨ ਕਰਾਈਏ !
ਤੇ ਖੁਦ ਦੋ ਘੁੱਟ ਪਾਣੀ ਖਾਤਰ
ਮੀਲੋ ਮੀਲ ਸਫ਼ਰ ਕਰੀਏ !!
ਪਿਆਸੇ ਨੂੰ ਪਾਣੀ ਨਾ ਦਈਏ
ਉਂਜ ਛਬੀਲਾਂ ਰੋਜ਼ ਲਗਾਈਏ,
ਮੁਰਦੇ ਦੇ ਮੂੰਹ ਵਿੱਚ ਘਿਓ ਪਾਈਏ !!!

ਰੱਬ ਨੂੰ ਆਪਣੇ ਦਿਲ ਦਰਿਆਂ 'ਚੋਂ
ਜਾਂ ਸ਼ਬਦਾਂ 'ਚੋਂ ਖੋਜਣ ਦੀ ਥਾਂ
ਆਲੀਸ਼ਾਨ ਮਹੱਲਾਂ ਵਿੱਚੋਂ ਲੱਭ ਕੇ
ਸਿਰ ਤੇ ਮੁਕਟ ਦੀ ਤਰ੍ਹਾਂ ਸਜਾਈਏ
ਜਾਂ ਨੱਕ ਉਤੇ ਐਨਕ ਵਾਂਗ ਬਿਠਾ ਲਈਏ !

ਚਹੁੰ ਕੂੰਟਾਂ ਵਿੱਚ ਚਾਰ ਸਪੀਕਰ ਲਾ ਕੇ
'ਧੀਮੀ' ਸੁਰ ਵਿੱਚ
ਭਜਨਾਂ ਤੇ ਭੇਟਾਂ ਦੀਆਂ ਟੇਪਾਂ ਲਾ ਕੇ
'ਖੁਦ ਸੌਂ ਜਾਈਏ'
ਨ੍ਹੇਰਾ ਦੂਰ ਭਜਾਈਏ
ਅੰਮ੍ਰਿਤ ਵੇਲੇ ਦੀ ਮਹਿਮਾ ਸੁਣੀਏਂ !
ਅੰਮ੍ਰਿਤ ਵੇਲੇ ਦੀ ਮਹਿਮਾ ਗਾਈਏ !!

ਖੁੱਲੀਆਂ ਅੱਖਾਂ, ਕੰਨ ਤੇ ਜੀਭਾਂ ਵਾਲੇ ਜੰਗਲੀ
ਜੋ ਕੀੜੇ ਬਣ
ਦਿਨ ਰਾਤ ਕਿਤਾਬਾਂ ਚੱਟਦੇ ਰਹਿੰਦੇ,
ਕਾਲੇ ਅੱਖਰਾਂ ਦੇ ਜੰਗਲ 'ਚੋਂ
ਚੰਨ ਤਾਰਿਆਂ ਜਿਹੇ ਗੋਰੇ ਚਿੱਟੇ ਸੁਪਨੇ ਲੱਭ ਕੇ
ਬੰਜਰ ਭੋਂ ਵਿੱਚ ਬੀਜ ਪਸੀਨੇ ਆਪਣੇ ਦਾ
ਪਾਣੀ ਵੀ ਛਿੜਕਾਉਂਦੇ ਰਹਿੰਦੇ,
ਬੜੇ ਖਤਰਨਾਕ ਜੀਵਨ ਹਨ !
ਆਵੋ ਛੇਤੀ ਤੋਂ ਪਹਿਲਾਂ ਆਵੋ ➢

➢ ਇਹਨਾਂ ਜੀਵਾਂ ਦੇ ਕੰਨ ਵਿੰਨ੍ਹੀਏਂ
ਕੰਨੀਂ ਸਿੱਕਾ ਪਾਈਏ,
ਅੱਖਾਂ ਉਤੇ ਪੱਟੀ ਬੰਨ੍ਹੀਏਂ
ਜੀਭ ਕੁਤਰੀਏ
ਜਾਂ ਇਹਨਾਂ ਦਾ ਮੂੰਹ ਹੀ ਸੀ ਦੱਈਏ,
ਸਾਰੇ ਦੇਵੀ ਦੇਵਤੇ ਆਪੇ ਜਾਗ ਪੈਣਗੇ
ਰੱਬ ਦੀ ਕੀ ਜੁਰੱਅਤ ਨਾ ਜਾਗੇ
ਅਤੇ ਪੁਜਾਰੀ ਦੇ ਸਿਰ 'ਤੇ ਛਤਰੀ ਨਾ ਤਾਣੇ !
ਫਿਰ ਚਾਰੇ ਪੋਪਾਂ ਦੇ ਹੁਕਮ ਮੁਤਾਬਕ
ਰੱਬ, ਭਗਵਾਨ, ਗੌਡ ਤੇ ਅੱਲ੍ਹ ਪਾਕ
ਭੁੱਖ ਨਾ' ਬਿਲੂੰ ਬਿਲੂੰ ਕਰਦੇ ਬੱਚਿਆਂ ਦੇ ਸਿਰ 'ਤੇ
ਮਿਹਰਾਂ ਭਰਿਆ ਆਪਣਾ ਕੋਮਲ ਹੱਥ ਧਰੇਗਾ,
ਕੂੜੇ ਦੇ ਢੇਰਾਂ ਵਿੱਚ ਰੁਲਦੇ
ਬਚਪਨ ਅਤੇ ਬੁਢਾਪੇ ਲਈ
ਲੰਗਰ ਦੀ ਬਰਸਾਤ ਕਰੇਗਾ
ਤੇ ਪ੍ਰਦੂਸ਼ਣ ਨਾਲ ਸੁਕਦੇ ਜਾਂਦੇ ਰੁੱਖਾਂ ਲਈ
ਮੁੜ ਮੁੱਢੋਂ ਹਰੇ-ਭਰੇ ਹੋ ਜਾਵਣ ਦਾ ਐਲਾਨ ਕਰੇਗਾ।

*****

## ਤਤਕਰਾ






## ਤਰਕਸ਼ੀਲ

ਮੁੱਖ ਸੰਪਾਦਕ (ਆਨਰੇਰੀ) :
ਰਾਜਿੰਦਰਪਾਲ ਸਿੰਘ ਡਾ. .

ਸੰਪਾਦਕੀ ਬੋਰਡ (ਆਨਰੇਰੀ) :
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ (ਆਨਰੇਰੀ) :
ਦਲਵੀਰ ਕਟਾਣੀ
0161-833868

ਸੰਪਰਕ,ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ:
ਜਸਵੰਤ ਜੀਰਖ, ਜ. ਸਕੱਤਰ
ਫੋਨ : 0161-460794
ਮੁੱਖ ਦਫ਼ਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161-425961

ਚੰਦੇ : ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ਼ : 2500 ਰੁਪਏ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ ਪੰਜਾਬ (ਚੰਡੀਗੜ੍ਹ) 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਵਿਦੇਸ਼ੀਆਂ ਲਈ ਸੂਚਨਾ :
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ।


## ਸੰਪਾਦਕੀ

*ਲਗਾਉ ਅਤੇ ਬੇਲਾਗਤਾ, ਆਸ ਅਤੇ ਬੇਨਿਆਜ਼ੀ ਦੇ ਭਾਵਾਂ ਨਾਲ ਅਸੀਂ ਹੁਣੇ-ਹੁਣੇ ਚੋਣਾਂ ਨੂੰ ਝੱਲ ਕੇ ਹਟੇ ਹਾਂ। ਹਮੇਸ਼ਾ ਵਾਂਗ ਰੋਟੀ ਰੋਜ਼ੀ ਅਤੇ ਸੋਹਣੀ ਸੁਖਾਵੀਂ ਜ਼ਿੰਦਗੀ ਦੇ ਮੁੱਦਿਆਂ ਨੂੰ ਖੂੰਜੇ ਲਾਇਆ ਗਿਆ। ਧਰਮ, ਜਾਤ, ਰੰਗ ਅਤੇ ਨਸਲ ਨੇ ਪਿੜ ਮੱਲੀ ਰੱਖਿਆ। ਜੱਥੇਬੰਦਕ ਧਰਮਾਂ ਦੇ ਗੁਰੂਆਂ, ਤਾਂਤਰਿਕਾਂ ਨੂੰ ਵੱਖ-ਵੱਖ ਪਾਰਟੀਆਂ ਦੇ ਨੇਤਾਵਾਂ ਨੇ ਵਿਸਾਖੀਆਂ ਵਾਂਗ ਵਰਤਿਆ। ਕਿਉਂਕਿ ਕਿਸੇ ਪਾਰਟੀ ਜਾਂ ਨੇਤਾ ਕੋਲ ਰੁਜ਼ਗਾਰ, ਸਿਹਤ ਅਤੇ ਸਿੱਖਿਆ ਵਰਗੇ ਪੇਚੀਦਾ ਸਵਾਲਾਂ ਦਾ ਕੋਈ ਜਵਾਬ ਨਹੀ ਸੀ। ਇਸ ਲਈ ਸਾਰੀਆਂ ਪਾਰਟੀਆਂ ਅਤੇ ਨੇਤਾਵਾਂ ਨੇ ਸਰਬਸੰਮਤੀ ਨਾਲ ਚੁੱਪ ਵੱਟੀ ਰੱਖੀ ਅਤੇ ਸਿਰਫ ਕੁਰਸੀ ਹੀ ਪਹਿਲਾ ਤੇ ਆਖਰੀ ਸਰੋਤ ਹੋ ਨਿਬੜਿਆ। ਆਪੋ ਆਪਣੀ ਜਿੱਤ ਅਤੇ ਵਿਰੋਧੀ ਦੀ ਹਾਰ ਲਈ, ਵਿਸ਼ੇਸ ਸਮਾਂ, ਤਾਰੀਖ, ਦਿਨ ਮਿਥੇ ਅਤੇ ਸੁੱਖਣਾ ਸੁੱਖੀਆਂ। ਆਂਧਰਾ ਪ੍ਰਦੇਸ ਦੇ ਪ੍ਰਸ਼ਾਸਨ ਨੂੰ ਕੰਮਪਿਊਟਰੀਕ੍ਰਿਤ ਕਰਨ ਵਾਲੇ ਮੁੱਖ ਮੰਤਰੀ ਚੰਦਰਾ ਬਾਬੂ ਨਾਇਡੂ ਨੇ ਅਸੈਂਬਲੀ ਵਿੱਚ ਨੌਂਵੇ ਨੰਬਰ ਤੇ ਸਹੁੰ ਚੁੱਕੀ, ਜਦੋ ਕਿ ਰਵਾਇਤ ਮੁਤਾਬਕ ਮੁਖੀ ਲਈ ਇਹ ਕੰਮ ਪਹਿਲੇ ਨੰਬਰ ਤੇ ਕਰਨਾ ਬਣਦਾ ਸੀ । ਸ਼ਾਇਦ ਨਾਇਡੂ ਇਸ ਨੂੰ ਆਪਣੇ ਲਈ ਲੱਕੀ ਨੰਬਰ ਸਮਝਦਾ ਹੋਵੇ। ਇੱਕੀਵੀਂ ਸਦੀ ਵਿਚ ਮੁਲਕ ਨੂੰ ਲਿਜਾਣ ਵਾਲੀ ਪਾਰਟੀ ਦੇ ਹਰਮਨ ਪਿਆਰੇ ਸਮਝੇ ਜਾਣ ਵਾਲੇ ਸ੍ਰੀ ਅਟਲ ਬਿਹਾਰੀ ਵਾਜਪਾਈ ਵੀ ਪਿੱਛੇ ਨਹੀਂ ਰਹੇ। 18 ਸੰਤਬਰ ਦੇ ਇੰਡੀਅਨ ਐਕਸਪ੍ਰੈਸ ਵਿਚ ਈਸਟ ਪੰਜਾਬੀ ਬਾਗ ਦਿੱਲੀ ਦੇ ਵਸਨੀਕਾਂ ਦੇ ਹਵਾਲੇ ਨਾਲ ਲਿਖਿਆ ਕਿ ਆਰ. ਐਸ. ਐਸ. ਦੇ ਕਹਿਣ ਤੇ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਸਥਾਨਕ ਅੱਗਰਵਾਲ ਧਰਮਸ਼ਾਲਾ ਵਿੱਚ ਹਵਨ ਕਰਾਇਆ। ਜਿਸ ਲਈ ਕਲਕੱਤੇ ਦੇ ਮਸ਼ਹੂਰ ਤਾਂਤਰਿਕ ਮੋਹਰ ਭੱਟਾਚਾਰਿਆ ਅਤੇ ਸਾਥੀਆਂ ਨੂੰ ਬੁਲਾਇਆ ਸੀ। ਜਿਨ੍ਹਾਂ ਨੇ ਪੰਜ-ਪੰਜ ਘੰਟੇ ਮੰਤਰਾਂ ਦਾ ਕਈ ਦਿਨ ਉਚਾਰਨ ਕੀਤਾ ਤਾਂ ਜੋ ਵਾਜਪਾਈ ਦੀ ਜਿੱਤ ਦੇ ਰਾਹ ਵਿੱਚ ਆਉਂਦੇ ਅੜਿੱਕਿਆਂ ਨੂੰ ਦੂਰ ਕੀਤਾ ਜਾ ਸਕੇ। ਇਹ ਸਾਰਾ ਕੁਝ ਕਰਨ ਤੋਂ ਪਹਿਲਾਂ ਇਹ ਤਾਂਤਰਿਕ ਪ੍ਰਧਾਨ ਮੰਤਰੀ ਨੂੰ ਵੀ ਮਿਲੇ । ਨੱਗਾਂ ਨਾਲ ਸ਼ਿੰਗਾਰੇ ਤਾਂਤਰਿਕ ਭੱਟਾਚਾਰੀਆ ਨੇ ਐਲਾਨ ਕੀਤਾ ਕਿ ਤਾਂਤਰਿਕ ਵਿੱਦਿਆ ਵਿੱਚ ਬੜੀ ਸ਼ਕਤੀ ਹੈ। ਇਸ ਦੀ ਮੱਦਦ ਨਾਲ ਤੁਸੀਂ ਕਿਸੇ ਵੀ ਵਿਅਕਤੀ ਦਾ ਰਸਤਾ ਬਦਲ ਸਕਦੇ ਹੋ। ਮਿਸਾਲ ਦੇ ਤੌਰ ਤੇ, ਜੇ ਕੋਈ ਵਿਅਕਤੀ ਸੜਕ ਦੇ ਜਾਂਦੇ ਜਾਂਦੇ ਖੱਬੇ ਮੁੜਨਾ ਚਾਹੁੰਦਾ ਹੋਵੇ ਤਾਂ ਉਸ ਨੂੰ ਸੱਜੇ ਮੋੜਿਆ ਜਾ ਸਕਦਾ ਹੈ, ਪ੍ਰੰਤੂ ਇਸ ਘੋਸ਼ਣਾ ਦਾ ਪੋਲ ਇਸ ਤੱਥ ਨਾਲ ਖੁਲ੍ਹ ਜਾਂਦਾ ਹੈ ਕਿ ਸਮੁੱਚੇ ਭਾਰਤ ਹੀ ਨਹੀਂ ਬਲਕਿ ਬੰਗਾਲ ਵਿੱਚ ਵੀ ਕਰੋੜਾਂ ਲੋਕ ਅਨੈਤਿਕਤਾ, ਭਰਿਸਟਾਚਾਰ ਦੇ ਕੁਰਾਹੇ ਪਏ ਹਨ; ਉਹਨਾਂ ਨੂੰ ਇਸ ਪਾਸੇ ਮੋੜਣ ਲਈ ਇਸ ਸ਼ਕਤੀ ਦੀ ਵਰਤੋਂ ਅਤੇ ਸਫਲਤਾ ਬਾਰੇ ਕਦੇ ਪੜ੍ਹਿਆ ਜਾਂ ਸੁਣਿਆ ਨਹੀਂ। ਹੁਣ ਇਸ ਮਿੱਥ ਤੇ ਪੁਨਰ-ਵਿਚਾਰ ਕਰਨ ਦੀ ਲੋੜ ਹੈ ਕਿ ਕੀ ਵਾਕਿਆ ਹੀ ਧਰਮ ਅਤੇ ਧਾਰਮਿਕ ਕਰਮ ਕਾਂਡ ਸਦਾਚਾਰ ਅਤੇ ਮਾਨਸਿਕ ਸ਼ੁੱਧੀ ਲਈ ਵਰਤੇ ਜਾਂਦੇ ਹਨ ? ਜਾਂ ਇਹਨਾਂ ਦੇ ਉਹਲੇ ਲੋਕਾਂ ਨੂੰ ਵਰਗਲਾ ਕੇ ਸਤਾ ਦੀ ਕੁਰਸੀ ਤੱਕ ਪਹੁੰਚਿਆ ਜਾਂਦਾ ਹੈ ।*



# ਬੀ. ਪ੍ਰੇਮਾਨੰਦ ਨਾਲ ਮੁਲਾਕਾਤ

ਸ੍ਰੀ ਬੀ. ਪ੍ਰੇਮਾਨੰਦ ਦੱਖਣੀ ਭਾਰਤ ਦੇ ਮੰਨੇ ਪ੍ਰਮੰਨੇ ਤਰਕਸ਼ੀਲ ਆਗੂ ਹਲ।ਉਹ ਆਪਣੀ ਸੰਸਥਾ Indian Committee for Scientific Investigation of Claims of the Paranormal ਦੇ ਕਨਵੀਨਰ ਹਨ। ਤਰਕਸ਼ੀਲਤਾ ਦੇ ਪ੍ਰਚਾਰ/ ਪ੍ਰਸਾਰ ਲਈ ਹੁਣ ਤੱਕ 49 ਦੇਸ਼ਾਂ ਦਾ ਦੌਰਾ ਕਰ ਚੁੱਕੇ ਹਨ। ਉਨ੍ਹਾਂ ਨਾਲ ਹੋਈ ਇੱਕ ਮੁਲਾਕਾਤ ਦੇ ਕੁਝ ਅੰਸ਼ ਅਸੀਂ ਤੁਹਾਡੀ ਜਾਣਕਾਰੀ ਲਈ ਪੇਸ਼ ਕਰ ਰਹੇ ਹਾਂ।



ਪ੍ਰਸ਼ਨ ਕੀ ਤੁਹਾਡਾ ਬਚਪਨ ਇਕ ਰੈਸ਼ਨਲ ਪਰੀਵਾਰ ਵਿਚ ਬੀਤਿਆ ਜਾਂ ਉਹ ਪਰਿਵਾਰ ਵੀ ਦੂਸਰੇ ਪਰਿਵਾਰਾਂ ਵਾਂਗ ਧਾਰਮਿਕ ਅਕੀਦਿਆਂ ਵਿਚ ਵਿਸ਼ਵਾਸ ਰਖਣ ਵਾਲਾ ਸੀ।

ਉੱਤਰ ਮੇਰਾ ਜਨਮ ਕੇਰਲਾ ਦੇ ਇਕ ਕੰਸਬੇ ਕਾਲੀਕਟ ਵਿਖੇ 1930 ਵਿਚ ਹੋਇਆ ਅਤੇ ਮੇਰਾ ਬਚਪਨ ਪੂਰੀ ਤਰ੍ਹਾਂ ਧਾਰਮਿਕ ਅਕੀਦਿਆਂ ਵਿਚ ਵਿਸ਼ਵਾਸ ਰੱਖਣ ਵਾਲੇ ਬ੍ਰਾਹਮਣ ਪਰਿਵਾਰ ਵਿਚ ਬੀਤਿਆ

ਪ੍ਰਸ਼ਨ : ਤੁਸੀਂ ਤਰਕਸ਼ੀਲ/ਨਾਸਤਿਕ ਕਿਵੇਂ ਬਣੇ ? ਕੀ ਅਚਾਨਕ ਕੋਈ ਇਹੋ ਜਿਹੀ ਘਟਨਾ ਘਟੀ ਸੀ ਜਿਸ ਨਾਲ ਤੁਹਾਡੇ ਵਿਚਾਰ ਬਦਲੇ ?

ਉੱਤਰ : ਜਿਵੇਂ ਕਿ ਮੈਂ ਤੁਹਾਨੂੰ ਪਹਿਲਾਂ ਹੀ ਦਸਿਆ ਹੈ ਕਿ ਮੇਰੇ ਪਿਤਾ ਅਧਿਆਂਤਮਵਾਦੀ ਸਨ ਅਤੇ ਉਹਨਾਂ ਕੋਲ ਲਗਭਗ ਸਾਰੇ ਧਰਮਾਂ ਦੇ ਗ੍ਰੰਥ ਸਨ। ਜਦੋਂ ਮੈਂ ਇਨ੍ਹਾਂ ਧਾਰਮਿਕ ਗ੍ਰੰਥਾਂ ਦਾ ਅਧਿਐਨ ਕੀਤਾ ਤਾਂ ਮੈਨੂੰ ਇਹ ਪਤਾ ਲੱਗਿਆ ਕਿ ਇਹ ਸਾਰਾ ਕੁੱਝ ਗੱਪ/ਝੂਠ ਹੀ ਹੈ। ਸੋ ਮੈਂ ਉਦੋਂ ਤੋਂ ਹੀ ਨਾਸਤਿਕ/ ਤਰਕਸ਼ੀਲ ਬਣ ਗਿਆ। ਉਸ ਵੇਲੇ ਮੇਰੀ ਉਮਰ ਲਗਭਗ 21 ਸਾਲ ਦੀ ਸੀ।

ਪ੍ਰਸ਼ਨ : ਤੁਸੀਂ ਚਮਤਕਾਰਾਂ ਦਾ ਪਰਦਾਫਾਸ਼ ਕਦੋਂ ਤੋਂ ਕਰ ਰਹੇ ਹੋ ਅਤੇ ਇਹ ਚੇਟਕ ਤੁਹਾਨੂੰ ਕਿਵੇਂ ਲੱਗੀ ?

ਉੱਤਰ : ਲੋਕਾਂ ਵਿਚ ਜਾ ਕੇ ਚਮਤਕਾਰਾਂ ਦਾ ਪਰਦਾਫਾਸ਼ ਕਰਨ ਦਾ ਕੰਮ 1976 ਤੋਂ ਲਗਾਤਾਰ ਕਰ ਰਿਹਾ ਹਾਂ। ਮੈਂ ਜਦੋਂ 12 ਸਾਲਾਂ ਦਾ ਸੀ ਤਾਂ ਬਾਕੀ ਪਰਿਵਾਰ ਦੇ ਮੈਂਬਰਾਂ ਨਾਲ ਜਿਥੇ ਕਿਤੇ ਵੀ ਕੋਈ ਚਮਤਕਾਰ ਹੁੰਦਾ ਦੇਖਣ ਜਾਂਦਾ ਸੀ ਤੇ ਇਸ ਵਿਚ ਵਿਸ਼ੇਸ਼ ਰੁਚੀ ਲੈਂਦਾ ਸੀ। ਪ੍ਰੰਤੂ ਪੂਰੇ ਧਿਆਨ ਨਾਲ ਦੇਖਣ ਤੇ ਮੈਨੂੰ ਇਹ ਗੱਲ ਸਮਝ ਆ ਗਈ ਕਿ ਇਹ ਕੋਈ ਚਮਤਕਾਰ ਨਹੀਂ ਸਗੋਂ ਸਧਾਰਣ ਟ੍ਰਿੱਕ ਹਨ। ਬਾਅਦ ਵਿਚ ਜਦੋਂ ਵੀ ਮੈਂ ਅਖਬਾਰਾਂ ਵਿਚ ਪੜ੍ਹਦਾ ਕਿ ਕਿਧਰੇ ਕੋਈ ਚਮਤਕਾਰ ਵਾਪਰ ਰਿਹਾ ਹੈ ਤਾਂ ਮੈਂ ਉਥੇ ਚਲਾ ਜਾਂਦਾ ਅਤੇ ਇਸ ਸਬੰਧੀ ਸਾਰੇ ਅੰਕੜੇ ਵਿਸਥਾਰ ਸਹਿਤ ਇਕੱਠੇ ਕਰਦਾ ਅਤੇ ਹਰ ਵਾਰ ਇਹ ਕਿ ਸਾਧਾਰਣ ਟ੍ਰਿੱਕ ਹੀ ਨਿਕਲਦਾ। ਮੈਨੂੰ 1969 ਵਿਚ ਡਾ: ਏ.ਟੀ. ਕਾਵੂਰ ਤੋਂ ਲੋਕਾਂ ਵਿਚ ਜਾ ਕੇ ਕੰਮ ਕਰਨ ਦੀ ਪ੍ਰੇਰਣਾ ਮਿਲੀ।

ਪ੍ਰਸ਼ਨ : ਤੁਸੀਂ ਇਕ 'ਚਮਤਕਾਰ' ਦੀ ਵਿਆਖਿਆ ਕਿਵੇਂ ਕਰੋਗੇ।

ਉੱਤਰ : ਥੋੜੇ ਸ਼ਬਦਾਂ ਵਿਚ ਕਹਿਣਾ ਹੋਵੇ ਤਾਂ ਕੁਦਰਤੀ ਨਿਯਮਾਂ ਤੋਂ ਬਾਹਰ ਵਾਪਰਨ ਵਾਲੇ ਵਰਤਾਰਿਆਂ ਨੂੰ ਚਮਤਕਾਰ ਕਿਹਾ ਜਾਂਦਾ ਹੈ ਅਤੇ ਸ਼ਬਦ ਕੋਸ਼ ਦੇ ਹਿਸਾਬ ਨਾਲ ਇਹ ਸਿਰਫ ਪ੍ਰਮਾਤਮਾ ਨਾਲ ਵਾਪਰ ਸਕਦਾ ਹੈ।

ਪ੍ਰਸ਼ਨ : ਤੁਸੀਂ ਕਿੰਨਾ ਸਮਾਂ ਡਾ: ਕਾਵੂਰ ਨਾਲ ਕੰਮ ਕੀਤਾ ਅਤੇ ਉਹਨਾਂ ਦੀ ਸ਼ਖਸ਼ੀਅਤ ਅਤੇ ਕੰਮ ਕਰਨ ਦੇ ਢੰਗ ਬਾਰੇ ਕੁਝ ਦੱਸੋ ?

ਉੱਤਰ : ਸੰਨ 1969 ਵਿੱਚ ਪ੍ਰੋਫੈਸਰ ਦੇ ਆਹੁਦੇ ਤੋਂ ਰਿਟਾਇਰ ਹੋਣ ਤੋਂ ਬਾਅਦ ਡਾ: ਕਾਵੂਰ ਪਹਿਲੀ ਵਾਰ ਕੋਇੰਬਟੂਰ (ਭਾਰਤ) ਆਏ ਇੱਥੇ ਇਕ ਸਨਅਤਕਾਰ ਸ੍ਰੀ ਜੀ.ਡੀ. ਨਾਇਡੂ ਜੋ ਮੇਰੇ ਚੰਗੇ ਮਿੱਤਰ ਸਨ, ਡਾ: ਕਾਵੂਰ ਦਾ ਲੈਕਚਰ ਰਖਵਾਇਆ ਹੋਇਆ ਸੀ।। ਉਹਨਾਂ ਦਿਨਾਂ ਵਿਚ ਇੱਕ ਹੱਠ ਯੋਗੀ ਨੇ ਪਾਣੀ ਤੇ ਤੁਰਨ ਦਾ ਚਮਤਕਾਰ ਕਰਨ ਦਾ ਪ੍ਰਚਾਰ ਕੀਤਾ ਸੀ। ਪ੍ਰੰਤੂ ਉਹ ਤੁਰ ਨਹੀਂ ਸਕਿਆ ਅਤੇ ਪਾਣੀ ਦੇ ਭਰੇ ਹੋਏ ਇਕ ਟੈਂਕ ਵਿਚ ਡਿਗ ਪਿਆ ਸੀ। ਇਸ ਘਟਨਾ ਦਾ ਜਿਕਰ ਉਹਨਾਂ ਨੇ ਆਪਣੇ ਲੈਕਚਰ ਦੌਰਾਨ ਕੀਤਾ। ਲੈਕਚਰ ਤੋਂ ਬਾਅਦ ਜਦੋਂ ਮੈਂ ਉਹਨਾਂ ਨੂੰ ਮਿਲਿਆ ਅਤੇ ਦੱਸਿਆ ਕਿ ਮੇਰੇ ਕੋਲ ਇਸ ਘਟਨਾ ਸਬੰਧੀ ਸਾਰੇ ਤੱਥ ਹਨ, ਇੱਥੋਂ ਤੱਕ ਕਿ ਯੋਗੀ ਦੀ ਸਵੀਕ੍ਰਿਤੀ (Conffesion) ਕਿ ਇਹ ਮਹਿਜ਼ ਇੱਕ ਟ੍ਰਿੱਕ ਸੀ। ਤੱਦ ਉਹ ਮੇਰੇ ਘਰ ਆਏ ਅਤੇ ਮੇਰਾ ਕੰਮ ਦੇਖਿਆ। ਉਹਨਾਂ ਨੇ ਕਿਹਾ ਕਿ ਤੁਸੀਂ ਇਸ ਖੇਤਰ ਵਿਚ ਬਹੁਤ ਕੰਮ ਕੀਤਾ ਹੈ। ਸੋ ਤੁਹਾਨੂੰ ਇਸ ਸਾਰੇ ਕੁੱਝ ਨੂੰ ਲੋਕਾਂ ਨਾਲ ਸਾਂਝਾ ਕਰਨਾ ਚਾਹੀਦਾ ਹੈ ਅਤੇ ਉਹਨਾਂ ਨੂੰ ਸਿਖਿਅਤ ਅਤੇ ਜਾਗਰੂਕ ਕਰਨਾ ਚਾਹੀਦਾ ਹੈ। ਪ੍ਰੰਤੂ 1969 'ਚ ਮੇਰੇ ਕੋਲ ਲੋਕਾਂ 'ਚ ਜਾਣ ਦਾ ਹੌਸਲਾ ਨਹੀਂ ਸੀ ਕਿਉਂਕਿ ਮੈਂ ਬਹੁਤਾ ਪੜ੍ਹਿਆ ਲਿਖਿਆ ਨਹੀਂ ਸਾਂ ਅਤੇ ਮੈਨੂੰ ਇਹ ਡਰ ਸੀ ਕਿ ਲੋਕ ਮੇਰੇ ਤੇ ਵਿਸ਼ਵਾਸ ਨਹੀਂ ਕਰਨਗੇ ਨਾਂ ਹੀ ਮੈਂ ਹੁਣ ਦੀ ਤਰ੍ਹਾਂ ਬੋਲ ਸਕਦਾ ਸਾਂ। ਇਹ 1976 ਦਾ ਸਾਲ ਸੀ ਜਦੋਂ ਡਾ: ਕਾਵੂਰ ਕੈਂਸਰ ਨਾਲ ਪੀੜਤ ਸਨ ਅਤੇ ਮੈਨੂੰ ਉਨ੍ਹਾਂ ਨਾਲ ਕਾਫ਼ੀ ਸਮਾਂ ਰਹਿਣ ਦਾ ਮੌਕਾ ਮਿਲਿਆ। ਉਦੋਂ ਫਿਰ ਉਨ੍ਹਾਂ ਨੇ ਮੈਨੂੰ ਜੋਰ ਦੇ ਕੇ ਕਿਹਾ ਕਿ ਮੈਨੂੰ ਲੋਕਾਂ ਵਿਚ ਕੰਮ ਕਰਨਾ ਚਾਹੀਦਾ ਹੈ। ਬੱਸ ਉਦੋਂ ਤੋਂ ਹੀ ਮੈਂ ਇਹ ਕੰਮ ਸ਼ੁਰੂ ਕਰ ਦਿੱਤਾ, ਜਿਹੜਾ ਅੱਜ ਤੱਕ ਜਾਰੀ ਹੈ ਅਤੇ ਮੇਰੀ ਮੌਤ ਤੱਕ ਜਾਰੀ ਰਹੇਗਾ।

ਪ੍ਰਸ਼ਨ : ਕੀ ਤੁਸੀਂ ਭਾਰਤ ਦੇ ਕਿਸੇ ਨਾਮੀ ਸੰਤ/ਬਾਬੇ ਦੁਆਰਾ ਕੀਤੇ/ਪ੍ਰਚਾਰੇ ਜਾਂਦੇ ਚਮਤਕਾਰਾਂ ਦਾ ਪਰਦਾਫਾਸ਼ ਕਰਨ ਦਾ ਕੰਮ ਕੀਤਾ ਹੈ ?

ਉੱਤਰ : ਹਾਂ। ਡਾ: ਕਾਵੂਰ, ਸੱਤਿਆ ਸਾਈਂ ਬਾਬੇ ਦੇ ਝੂਠ ਨੂੰ ਲੋਕਾਂ ਸਾਹਮਣੇ ਨੰਗਾ ਕਰਨ ਵਿਚ ਲੱਗੇ ਹੋਏ ਸਨ, ਪ੍ਰੰਤੂ ਉਹਨਾਂ ਦੀ ਬੇ-ਵਕਤੀ ਮੌਤ ਹੋ ਗਈ ਅਤੇ ਇਹ ਕੰਮ ਅਧੂਰਾ ਰਹਿ ਗਿਆ। ਉਸਤੋਂ ਬਾਦ ਬੰਗਲੌਰ ਯੂਨੀਵਰਸਿਟੀ ਦੇ ਉਪ ਕੁਲਪਤੀ ਸ੍ਰੀ ਨਰਸਿੰਮਹਾ ਰਾਓ ਨੇ ਇਹ ਕੰਮ ਆਪਣੇ ਹੱਥਾਂ ਵਿੱਚ ਲਿਆ, ਪਰੰਤੂ ਉਸਨੂੰ ਇਹ ਕੰਮ ਮਜ਼ਬੂਰਨ ਬੰਦ ਕਰਨਾ ਪਿਆ ਕਿਉਂਕਿ



ਸਾਈਂ ਬਾਬੇ ਦੇ ਗੁੰਡਿਆਂ ਨੇ ਉਸਦੇ ਕਈ ਕਾਲਜਾਂ ਵਿੱਚ ਅੱਗ ਲਗਾ ਦਿੱਤੀ ਸੀ। ਸੋ ਉਸਤੋਂ ਬਾਦ ਮੈਂ ਇਹ ਕੰਮ ਆਪਣੇ ਹੱਥਾਂ ਵਿਚ ਲਿਆ, ਜਿਸਤੇ ਮੈਂ ਅੱਜ ਤੱਕ ਕੰਮ ਕਰ ਰਿਹਾ ਹਾਂ। ਭਾਂਵੇ ਅਸੀਂ ਉਸਨੂੰ ਕਈ ਗੱਲਾਂ ਵਿਚ ਨੰਗਾ (Expose) ਕੀਤਾ ਹੈ ਜਿਵੇਂ ਉਸਦਾ ਹਵਾ ਵਿਚੋਂ ਭਵੂਤ ਤੇ ਚੇਨ ਫੜਨ ਦਾ ਟ੍ਰਿਕ। ਪ੍ਰੰਤੂ ਹਾਲੇ ਤੱਕ ਉਸਨੂੰ ਕਾਨੂੰਨ ਦੇ ਸ਼ਕੰਜੇ ਵਿੱਚ ਨਹੀਂ ਜਕੜ ਸਕੇ ਕਿਉਂਕਿ ਪੁਲਿਸ, ਨਿਆਂ ਪਾਲਿਕਾ, ਸਰਕਾਰਾਂ ਅਤੇ ਸਿਆਸਤਦਾਨ ਸਭ ਮਿਲ ਕੇ ਉਸ ਨੂੰ ਬਚਾਅ ਰਹੇ ਹਨ।

ਪ੍ਰਸ਼ਨ : ਤੁਸੀਂ ਇੰਨੇ ਵੱਡੇ ਵੱਡੇ ਦੇਵ ਪੁਰਸ਼ਾਂ ਦੇ ਚਮਤਕਾਰਾਂ ਦਾ ਪਰਦਾਫਾਸ਼ ਕਰਦੇ ਹੋ ਕੀ ਕਦੇ ਤੁਹਾਨੂੰ ਡਰ ਨਹੀਂ ਲਗਦਾ ? ਕੀ ਕਦੇ ਕਿਸੇ ਸੰਤ ਵਲੋਂ ਤੁਹਾਡੇ ਤੇ ਜਾਨ ਲੇਵਾ ਹਮਲਾ ਵੀ ਕਰਵਾਇਆ ਗਿਆ ?

ਉੱਤਰ : ਇਕੱਲੇ ਸਾਈਂ ਬਾਬੇ ਨੇ ਹੀ ਚਾਰ ਵਾਰ ਮੇਰੇ ਤੇ ਜਾਨ ਲੇਵਾ ਹਮਲਾ ਕਰਵਾਇਆ। ਇਕ ਵਾਰ ਤਾਂ ਮੈਂ ਅਤੇ ਡਾ: ਕਾਵੂਰ ਇਕੱਠੇ ਕਿਤੇ ਜਾ ਰਹੇ ਸਾਂ ਕਿ ਅਚਾਨਕ ਸਾਡੀਆਂ ਦੋਵੇਂ ਕਾਰਾਂ ਸੱਜੇ ਪਾਸੇ ਵੱਲ ਉਲਟ ਗਈਆਂ। ਪੜਤਾਲ ਕਰਨ ਤੇ ਪਤਾ ਚੱਲਿਆ ਕਿ ਬਾਬੇ ਦੇ ਗੁੰਡਿਆਂ ਨੇ ਸਾਡੀਆਂ ਕਾਰਾਂ ਦੇ ਐਕਸਲ ਪਿੰਨ ਕੱਢ ਦਿੱਤੇ ਸਨ। ਪ੍ਰੰਤੂ ਹਰ ਵਾਰ ਮੈਂ ਬਾਲ ਬਾਲ ਬਚਦਾ ਰਿਹਾ। ਜਿਥੋਂ ਤੱਕ ਡਰ ਦਾ ਸਵਾਲ ਹੈ ਉਸ ਬਾਬਤ ਤਾਂ ਮੈਂ ਇਹੀ ਕਹਿਣਾ ਚਾਹਾਂਗਾ ਕਿ ਲੋਕਾਂ/ਸਮਾਜ ਖਾਤਰ ਕੰਮ ਕਰਨ ਵਾਲਿਆਂ ਨੂੰ ਕਦੇ ਡਰ ਨਹੀਂ ਲੱਗਦਾ।

ਪ੍ਰਸ਼ਨ : ਜਦੋਂ ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ ਜਾਂ ਰਾਸ਼ਟਰਪਤੀ, ਇੱਕ ਸਧਾਰਣ ਜਾਦੂਗਰ ਜਿਵੇਂ ਕਿ ਸੱਤਿਆ ਸਾਈਂ ਬਾਬਾ ਦੇ ਅੱਗੇ ਸਿਰ ਝੁਕਾਉਂਦਾ ਹੈ ਤਾਂ ਤੁਸੀਂ ਕਿਸ ਤਰ੍ਹਾਂ ਮਹਿਸੂਸ ਕਰਦੇ ਹੋ ?

ਉੱਤਰ : ਜਦੋਂ ਅਜਿਹਾ ਹੁੰਦਾ ਹੈ ਤਾਂ ਮੈਂ ਬਹੁਤ ਸ਼ਰਮਿੰਦਾ ਮਹਿਸੂਸ ਕਰਦਾ ਹਾਂ ਕਿਉਂਕਿ ਜਦੋਂ ਅਸੀਂ ਦੂਜੇ ਦੇਸ਼ਾਂ ਦੇ ਸ਼ਾਸ਼ਕਾਂ ਵੱਲ ਦੇਖਦੇ ਹਾਂ ਤਾਂ ਉਹ ਅਜਿਹਾ ਨਹੀਂ ਕਰਦੇ। ਹੁਣੇ ਹੀ ਅਖਬਾਰਾਂ ਵਿੱਚ ਫੋਟੋ ਵੀ ਛਪੀ ਹੈ ਕਿ ਦਿੱਲੀ ਵਿਚ ਸਾਡੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਸਾਈਂ ਬਾਬੇ ਦੇ ਚਰਨਾਂ ਵਿਚ ਬੈਠੇ ਹਨ। ਇਸ ਤੋਂ ਪਹਿਲਾਂ ਦੇ ਪ੍ਰਧਾਨ ਮੰਤਰੀ ਸ੍ਰੀ ਪੀ.ਵੀ. ਨਰਸਿੰਮਹਾ ਰਾਓ ਅਤੇ ਰਾਸ਼ਟਰਪਤੀ ਸ੍ਰੀ ਸ਼ੰਕਰ ਦਿਆਲ ਸ਼ਰਮਾ ਵੀ ਅਜਿਹਾ ਹੀ ਕਰ ਚੁੱਕੇ ਹਨ। ਇਨ੍ਹਾਂ ਲੋਕਾਂ ਨੂੰ ਸੰਵਿਧਾਨ ਦੀ ਸਹੁੰ ਲੈ ਕੇ ਲੋਕਾ ਦਾ ਪੈਸਾ ਇਸ ਤਰ੍ਹਾਂ ਡੇਰਿਆਂ/ਬਾਬਿਆਂ ਤੇ ਜਾ ਕੇ ਬਰਬਾਦ ਕਰਨ ਦਾ ਕੋਈ ਹੱਕ ਨਹੀਂ। ਸੋ ਮੈਂ ਇਸ ਦੀ ਪੁਰ ਜੋਰ ਸ਼ਬਦਾਂ ਵਿਚ ਨਿਖੇਧੀ ਕਰਦਾ ਹਾਂ ਅਤੇ ਲੋਕਾਂ/ਪਾਠਕਾਂ ਤੋਂ ਇਹ ਮੰਗ ਕਰਦਾ ਹਾਂ ਕਿ ਉਹ ਅਜਿਹੇ ਸਿਆਸਤਦਾਨਾਂ ਦੇ ਇਹੋ ਜਿਹੇ ਕੁਕਰਮਾਂ ਵਿਰੁੱਧ ਆਵਾਜ਼ ਬੁਲੰਦ ਕਰਨ।

ਪ੍ਰਸ਼ਨ : ਤੁਸੀਂ ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਦੀ ਯਾਤਰਾ ਕੀਤੀ ਹੈ। ਕੀ ਕਦੀ ਵਿਦੇਸ਼ ਵਿਚ ਵੀ ਕਿਸੇ ਦੇਵ ਪੁਰਸ਼ ਦਾ ਪਰਦਾਫਾਸ਼ ਕੀਤਾ ਹੈ ?

ਉੱਤਰ : ਹਾਂ ਮੈਂ ਲਗਭਗ 49 ਦੇਸ਼ਾਂ ਦੀ ਯਾਤਰਾ ਕੀਤੀ ਹੈ ਅਤੇ ਬਹੁਤ ਸਾਰੇ ਦੇਵ ਪੁਰਸ਼ਾਂ ਦੇ ਚਮਤਕਾਰਾਂ ਦਾ ਪਰਦਾਫਾਸ਼ ਕੀਤਾ ਹੈ ਜਿਵੇਂ ਅਮਰੀਕਾ ਵਿਚ ਇਕ ਸੀ ਜੋ ਦੂਸਰਿਆਂ ਦਾ ਦਿਮਾਗ ਕੰਟਰੋਲ (Control) ਕਰਨ ਦਾ ਦਾਅਵਾ ਕਰਦਾ ਸੀ। ਦੂਸਰਾ ਇਕ ਜੋਤਸ਼ੀ ਸੀ ਜਿਹਨੇ ਸਾਡਾ ਚੈਲੰਜ ਕਬੂਲ ਕੀਤਾ। ਅਸੀਂ ਉਸ ਕੋਲ ਅਜਿਹੇ ਵਿਅਕਤੀ ਦੀ ਜਨਮ ਪੱਤਰੀ ਲੈ ਗਏ ਜਿਸਨੂੰ ਬਹੁਤ ਸਾਲ ਪਹਿਲਾਂ ਲੜਕਿਆਂ ਨਾਲ ਬਲਾਤਕਾਰ ਕਰਨ ਅਤੇ ਉਨਾਂ ਦਾ ਖੂਨ ਕਰਨ ਦੇ ਜੁਰਮ ਵਿਚ ਫਾਂਸੀ ਦੇ ਦਿੱਤੀ ਗਈ ਸੀ।। ਕਿਉਂਕਿ ਜਨਮ ਪੱਤਰ ਲਿਜਾਣ ਵਾਲਾ ਇਕ ਅਧਿਆਪਕ ਸੀ ਸੋ ਜੋਤਸ਼ੀ ਉਹਦੇ ਬਾਰੇ ਹੀ ਦੱਸਣ ਲੱਗ ਪਿਆ, ਜਦੋਂ ਕਿ ਜਨਮ ਪੱਤਰੀ ਕਿਸੇ ਹੋਰ ਦੀ ਸੀ।

ਪ੍ਰਸ਼ਨ : ਕੀ ਭਾਰਤ ਅਤੇ ਦੂਸਰੇ ਦੇਸ਼ਾਂ ਵਿਚ ਪਾਏ ਜਾਂਦੇ ਅੰਧ ਵਿਸ਼ਵਾਸ਼ਾਂ ਵਿਚ ਕੋਈ ਫਰਕ ਹੈ ਜਾਂ ਹਰ ਥਾਂ ਇਕੋ ਜਿਹੇ ਹੀ ਹੁੰਦੇ ਹਨ?

ਉੱਤਰ : ਹਾਂ ਬਹੁਤ ਫਰਕ ਹੈ ਭਾਰਤ ਵਿਚ ਦੇਵ ਪੁਰਸ਼ ਗੈਬੀ ਸ਼ਕਤੀ ਨਾਲ ਕੁੱਝ ਨਾ ਕੁੱਝ ਪੈਦਾ ਕਰਨ ਦਾ ਦਾਅਵਾ ਕਰਦੇ ਹਨ। ਜਦੋਂ ਕਿ ਦੂਜੇ ਦੇਸ਼ਾਂ ਵਿਚ ਉਹ ਕੁਝ ਪੈਦਾ ਨਹੀਂ ਕਰਦੇ ਸਗੋਂ ਇਹ ਦਾਅਵਾ ਕਰਦੇ ਹਨ ਕਿ ਉਨ੍ਹਾਂ ਕੋਲ ਦੈਵੀ ਸ਼ਕਤੀ ਹੈ ਜਿਵੇਂ ਕਿ ਯੂਰੀਗੈਲਰ ਇਹ ਦਾਅਵਾ ਕਰਦਾ ਸੀ ਕਿ ਉਹ ਆਪਣੀ ਦੈਵੀ ਸ਼ਕਤੀ ਰਾਹੀਂ ਚਮਚਿਆਂ ਨੂੰ ਮੋੜ ਸਕਦਾ ਹੈ ਅਤੇ ਲੋਕਾਂ ਦੇ ਦਿਮਾਗ ਨੂੰ ਕੰਟਰੋਲ ਕਰ ਸਕਦਾ ਹੈ, ਕਿਸੇ ਇਕ ਚੀਜ਼ ਨੂੰ ਬਿਨ੍ਹਾਂ ਹੱਥ ਲਗਾਇਆਂ ਇੱਕ ਥਾਂ ਤੋਂ ਦੂਜੀ ਥਾਂ ਤੱਕ ਚਲਾ ਸਕਦਾ ਹੈ। ਇਹ ਸਾਰੇ ਮਨੋ ਵਰਤਾਰੇ ਹਨ।

ਪ੍ਰਸ਼ਨ : ਚਮਤਕਾਰਾਂ/ਅੰਧ ਵਿਸ਼ਵਾਸਾਂ ਦੇ ਵਧਣ-ਫੁੱਲਣ ਲਈ ਕਿਹੜੇ ਤੱਤ ਜਿੰਮੇਵਾਰ ਹਨ ?

ਉੱਤਰ : ਪਹਿਲੀ ਗੱਲ ਇਹ ਕਿ ਸੱਤਾ ਤੇ ਕਾਬਜ ਰਾਜ ਕਰ ਰਹੀਆਂ ਤਾਕਤਾਂ ਅਤੇ ਪੁਜਾਰੀ ਵਰਗ ਨੇ ਰਲਕੇ ਲੋਕਾਂ ਨੂੰ ਅੰਧ-ਵਿਸ਼ਵਾਸੀ ਅਤੇ ਕਿਸਮਤਵਾਦੀ ਬਣਾਇਆ। ਸੱਤਾ ਤੇ ਕਾਬਜ ਰਹਿਣ ਲਈ ਇਹ ਗੱਲ ਬਹੁਤ ਜੋਰ ਦੇ ਕੇ ਪ੍ਰਚਾਰੀ ਗਈ ਕਿ ਆਦਮੀ ਦੇ ਹੱਥ ਵੱਸ ਕੁਝ ਨਹੀਂ, ਜੋ ਹੁੰਦਾ ਹੈ ਉਹ ਧੁਰੋਂ ਲਿਖੀਆਂ ਤਕਦੀਰਾਂ ਕਰਕੇ ਹੁੰਦਾ ਹੈ।

ਦੂਜੀ ਚੀਜ਼ ਹੈ ਜਿੰਦਗੀ ਵਿੱਚ ਨਿੱਤ ਦਿਨ ਆਉਣ ਵਾਲੀਆਂ ਸਮੱਸਿਆਵਾਂ। ਜਦੋਂ ਲੋਕਾਂ ਨੂੰ ਇਹ ਲਗਦਾ ਹੈ ਕਿ ਉਹ ਆਪਣੀਆਂ ਸਮੱਸਿਆਵਾਂ ਖੁਦ ਹੱਲ ਨਹੀਂ ਕਰ ਸਕਦੇ ਅਤੇ ਉਹਨਾਂ ਦੇ ਦਿਮਾਗਾਂ ਵਿਚ ਇਹ ਗੱਲ ਫਿੱਟ ਕਰ ਦਿੱਤੀ ਗਈ ਹੈ ਕਿ ਕੋਈ ਗੈਬੀ ਸ਼ਕਤੀ ਉਹਨਾਂ ਦੀ ਮੱਦਦ ਕਰੇਗੀ, ਅਤੇ ਇਹਨਾਂ ਬਾਬਿਆਂ/ਸੰਤਾਂ ਦੀ ਬੇਹਿਸਾਬ ਮਸ਼ਹੂਰੀ ਕਾਰਨ ਕਿ ਉਹ ਹਰ ਬਿਮਾਰੀ ਨੂੰ ਠੀਕ ਕਰ ਸਕਦੇ ਹਨ, ਇਮਤਿਹਾਨ ਵਿਚੋਂ ਪਾਸ ਕਰਵਾ ਸਕਦੇ ਹਨ, ਮੁਕੱਦਮੇ 'ਚੋਂ ਬਰੀ ਕਰਵਾ ਸਕਦੇ ਹਨ, ਸੋ ਲੋਕੀਂ ਇਹਨਾਂ ਦੇ ਪਿੱਛੇ ਲੱਗ ਜਾਂਦੇ ਹਨ। ਉਹ ਸੋਚਦੇ ਹਨ ਕਿ ਬਾਬਾ ਉਹਨਾਂ ਨੂੰ ਬਚਾ ਲਵੇਗਾ। ਬਹੁਤ ਸਾਰੇ ਲੋਕਾਂ ਨੂੰ ਇਹ ਬਾਬੇ ਬਚਾ ਵੀ ਲੈਂਦੇ ਹਨ ਕਿਉਂਕਿ ਇਹਨਾਂ ਦਾ ਸਬੰਧ ਜੱਜਾਂ, ਪੁਲਿਸ ਅਧਿਕਾਰੀਆਂ ਅਤੇ ਮੰਤਰੀਆਂ ਨਾਲ ਹੁੰਦਾ ਹੈ ਜਿਨ੍ਹਾਂ ਨੂੰ ਇਹ ਬਾਬੇ ਲੋਕਾਂ ਕੋਲੋਂ ਪੈਸਾ ਇਕੱਠਾ ਕਰਕੇ ਦਿੰਦੇ ਹਨ ਸੋ ਇਸ ਤਰ੍ਹਾਂ ਇਹ ਮੰਤਰੀ ਅਤੇ ਅਧਿਕਾਰੀ ਲੋਕਾਂ ਵਿਚ ਇਮਾਨਦਾਰ ਵੀ ਬਣੇ ਰਹਿੰਦੇ ਹਨ।

**ਪ੍ਰਸ਼ਨ :** ਰੱਬ ਦੀ ਹੋਂਦ ਨੂੰ ਲਗਭੱਗ ਸਾਰੇ ਹੀ ਧਰਮ ਮੰਨਦੇ ਹਨ। ਤੁਸੀਂ ਇਸ ਬਾਬਤ ਕੀ ਕਹਿਣਾ ਚਾਹੋਗੇ ?

**ਉੱਤਰ :** ਲਗਭੱਗ ਹਰ ਧਰਮ ਵਿੱਚ ਇਹ ਕਿਹਾ ਗਿਆ ਹੈ ਕਿ ਰੱਬ ਹੀ ਇਸ ਬ੍ਰਹਿਮੰਡ ਨੂੰ ਸਿਰਜਣ ਵਾਲਾ ਅਤੇ ਉਹੀ ਤਬਾਹ ਕਰਨ ਵਾਲਾ ਹੈ । ਦੂਜੀ ਗੱਲ ਇਹ ਕਿ ਰੱਬ ਸਰਬ ਸ਼ਕਤੀਮਾਨ, ਸਰਵ ਵਿਆਪੀ ਅਤੇ ਸਰਵ ਗਿਆਤਾ ਹੈ। ਪ੍ਰੰਤੂ ਵਿਗਿਆਨ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਨਾ ਹੀ ਕੁਝ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਖਤਮ ਕੀਤਾ ਜਾ ਸਕਦਾ ਹੈ। ਮਾਦੇ ਦੇ ਸਿਰਫ ਰੂਪ ਬਦਲਦੇ ਹਨ। ਸੋ ਇਸ ਗੱਲ ਨਾਲ ਹੀ ਰੱਬ ਦੇ ਸੰਕਲਪ ਦੀ ਫੂਕ ਨਿਕਲ ਜਾਂਦੀ ਹੈ। ਜੇਕਰ ਉਹ ਸਰਵ ਵਿਆਪਕ ਹੈ ਤਾਂ ਫਿਰ ਸਾਨੂੰ ਰਾਮ ਜਨਮ ਭੂਮੀ ਅਤੇ ਬਾਬਰੀ ਮਸਜਿਦ ਵਾਸਤੇ ਲੜਨ ਦੀ ਕੀ ਲੋੜ ਹੈ । ਫਿਰ ਬਾਬਰੀ ਮਸਜਿਦ ਢਾਹੀ ਕਿਉਂ ? ਇਹ ਕੋਈ ਰੱਬ ਨੇ ਨਹੀਂ ਢਾਹੀ, ਸਗੋਂ ਇੱਕ ਫਿਰਕੇ/ਧਰਮ ਦੇ ਬਹੁਗਿਣਤੀ ਲੋਕਾਂ ਵਲੋਂ ਰਾਜ ਸੱਤਾ ਦੀ ਛਤਰ ਛਾਇਆ ਹੇਠ ਢਾਹੀ ਗਈ। ਸੋ ਇਸ ਤਰ੍ਹਾਂ ਰੱਬ ਦੇ ਸਰਵ ਵਿਆਪੀ ਹੋਣ ਦੀ ਗੱਲ ਵੀ ਆਪਣੇ ਆਪ ਰੱਦ ਹੋ ਜਾਂਦੀ ਹੈ ਕਿਉਂਕਿ ਜੇ ਤੁਸੀਂ ਆਪਣੇ ਆਲੇ ਦੁਆਲੇ ਨਜ਼ਰ ਮਾਰੋ ਤਾਂ ਕੋਈ ਵੀ ਰੱਬ ਜਾਂ ਦੇਵਤਾ ਉਦੋਂ ਤੱਕ ਬਚ ਨਹੀਂ ਸਕਦਾ ਜਦੋਂ ਤੱਕ ਉਸ ਧਰਮ ਨੂੰ ਮੰਨਣ ਵਾਲੇ ਲੋਕ ਉਸਦੀ ਰਾਖੀ ਨਾ ਕਰਨ, ਭਾਂਵੇ ਹਾਲੇ ਵੀ ਲੋਕੀਂ ਇਹ ਮੰਨੀ ਜਾਂਦੇ ਹਨ ਕਿ ਰੱਬ/ਦੇਵਤਾ ਉਹਨਾਂ ਦੀ ਰਾਖੀ ਕਰਦਾ ਹੈ । ਇਤਿਹਾਸ ਵਿੱਚ ਇਹੋ ਜਿਹੀਆਂ ਬਹੁਤ ਸਾਰੀਆਂ ਉਦਾਹਰਣਾਂ ਹਨ ਜਿਵੇਂ ਜਦੋਂ ਮਹਿਮੂਦ ਗਜ਼ਨਵੀ ਨੇ ਸੋਮਨਾਥ ਦੇ ਮੰਦਰ ਉਤੇ ਹਮਲਾ ਕੀਤਾ ਤਾਂ ਲੋਕਾਂ ਨੇ ਇਕ ਪਾਸੇ ਖੜੇ ਹੋ ਕੇ ਪ੍ਰਾਰਥਨਾ ਕਰਨੀ ਸ਼ੁਰੂ ਕਰ ਦਿੱਤੀ ਕਿ ਭਗਵਾਨ ਸ਼ਿਵ ਆਉਣਗੇ ਅਤੇ ਇਸ ਹਮਲਾਵਰ ਤੋਂ ਉਹਨਾਂ ਦੀ ਰਾਖੀ ਕਰਨਗੇ। ਉਹ 13 ਵਾਰ ਆਇਆ ਅਤੇ ਇਸ ਮੰਦਰ ਅਤੇ ਲੋਕਾਂ ਨੂੰ ਲੁੱਟਿਆ, ਪ੍ਰੰਤੂ ਭਗਵਾਨ ਸ਼ਿਵ ਲੋਕਾਂ ਦੀ ਰਾਖੀ ਲਈ ਨਾ ਬਹੁੜੇ।

**ਪ੍ਰਸ਼ਨ :** ਰੱਬ, ਧਰਮ ਅਤੇ ਅੰਧ-ਵਿਸ਼ਵਾਸ ਦਾ ਆਪਸ ਵਿੱਚ ਕੀ ਸਬੰਧ ਹੈ ?

**ਉੱਤਰ :** ਸਮਾਜ ਦੁਆਰਾ ਤੈਅ ਕੀਤੀਆਂ ਨੈਤਿਕ ਕਦਰਾਂ ਕੀਮਤਾਂ ਨੂੰ 'ਧਰਮ' ਕਿਹਾ ਜਾਂਦਾ ਹੈ। ਜੇਕਰ ਤੁਸੀਂ ਨੈਤਿਕਤਾ ਨੂੰ ਧਰਮ ਵਿਚੋਂ ਮਨਫੀ ਕਰ ਦਿਓ ਤਾਂ ਬਾਕੀ ਸਿਰਫ ਢੌਂਗ, ਅੰਧ ਵਿਸ਼ਵਾਸ ਅਤੇ ਪਖੰਡ ਹੀ ਬਾਕੀ ਬਚਦਾ ਹੈ। ਅਸਲ ਵਿੱਚ ਨੈਤਿਕ ਕਦਰਾਂ ਕੀਮਤਾਂ ਕਿਸੇ ਭਗਵਾਨ ਜਾਂ ਦੇਵੀ ਦੇਵਤੇ ਨੇ ਨਹੀਂ ਬਣਾਈਆਂ। ਸਗੋਂ ਸਾਡੇ ਸਮਾਜ ਨੇ ਲੋਕਾਂ ਦੇ ਵਿਵਹਾਰ ਨੂੰ ਕੰਟਰੋਲ ਕਰਨ ਲਈ ਕੁਝ ਨਿਯਮ ਬਣਾਏ ਜਿੰਨ੍ਹਾਂ ਨੂੰ ਹੌਲੀ ਹੌਲੀ ਧਾਰਮਿਕ ਦਰਜਾ ਪ੍ਰਾਪਤ ਹੋ ਗਿਆ ਅਤੇ ਇਹ ਧਰਮ ਦਾ ਇੱਕ ਅੰਗ ਬਣ ਗਏ। ਜੇਕਰ ਇਨ੍ਹਾਂ ਨੂੰ ਅਖੌਤੀ ਰੱਬ ਨੇ ਬਣਾਇਆ ਹੁੰਦਾ ਤਾਂ ਇਹ ਵੱਖ ਵੱਖ ਧਰਮਾਂ ਵਿੱਚ ਵੱਖ ਵੱਖ ਨਹੀਂ ਸਗੋਂ ਇਕੋ ਜਿਹੀਆਂ ਹੋਣੀਆਂ ਸਨ ਜਿਵੇਂ ਹਿੰਦੂ ਧਰਮ ਨੂੰ ਮੰਨਣ ਵਾਲਿਆਂ ਲਈ ਗਊ ਦਾ ਮਾਸ ਖਾਣਾ ਪਾਪ ਹੈ ਪਰੰਤੂ ਇਸਲਾਮ ਧਰਮ ਨੂੰ ਮੰਨਣ ਵਾਲੇ ਮੁਸਲਮਾਨਾਂ ਲਈ ਨਹੀਂ ।

ਰੱਬ, ਧਰਮ ਅਤੇ ਅੰਧ ਵਿਸ਼ਵਾਸ ਨੂੰ ਤੁਸੀਂ ਇੱਕ ਦੂਜੇ ਤੋਂ ਅਲੱਗ ਨਹੀਂ ਕਰ ਸਕਦੇ । ਜੇਕਰ ਤੁਸੀਂ 'ਪ੍ਰਮਾਤਮਾ' ਵਿਚ ਯਕੀਨ ਰੱਖਦੇ ਹੋ ਤਾਂ ਇਸ ਤੋਂ ਵੱਡਾ ਅੰਧਵਿਸ਼ਵਾਸ ਹੋਰ ਕੋਈ ਹੋ ਹੀ ਨਹੀਂ ਸਕਦਾ ਅਤੇ ਕੋਈ ਧਰਮ ਪ੍ਰਮਾਤਮਾ ਦੀ ਹੋਂਦ ਨੂੰ ਸਵੀਕਾਰ ਕੀਤੇ ਬਿਨ੍ਹਾਂ ਜਿੰਦਾ ਨਹੀਂ ਰਹਿ ਸਕਦਾ। 'ਧਰਮ' ਨੂੰ ਚਲਾਉਣ ਲਈ ਇਸ ਨਾਲ ਚਮਤਕਾਰੀ ਘਟਨਾਵਾਂ ਨੂੰ ਜੋੜਨਾ ਬਹੁਤ ਜ਼ਰੂਰੀ ਹੁੰਦਾ ਹੈ। ਸੋ ਰੱਬ, ਧਰਮ ਅਤੇ ਅੰਧ ਵਿਸ਼ਵਾਸ ਇੱਕ ਚੇਨ ਦੇ ਕੁੰਡਿਆਂ ਦੀ ਤਰ੍ਹਾਂ ਆਪਸ ਵਿਚ ਜੁੜੇ ਹੋਏ ਹਨ।

**ਪ੍ਰਸ਼ਨ :** ਕੀ ਸੰਸਾਰ ਵਿੱਚ ਇਹੋ ਜਿਹੇ ਦੇਸ਼ ਵੀ ਹਨ ਜਿੱਥੇ ਲੋਕ 'ਰੱਬ ਵਿਚ ਵਿਸ਼ਵਾਸ ਨਹੀਂ ਕਰਦੇ ?

**ਉੱਤਰ :** ਹਾਂ, ਯੂਰਪ ਵਿਚ ਬਹੁ-ਗਿਣਤੀ ਲੋਕਾਂ ਦਾ 'ਰੱਬ' ਵਿਚ ਕੋਈ ਵਿਸ਼ਵਾਸ ਨਹੀਂ ਹੈ। ਚਰਚਾਂ ਦਾ ਦਿਵਾਲਾ ਨਿਕਲ ਗਿਆ ਹੈ, ਖਾਸ ਤੌਰ ਤੇ ਸਕੈਂਡੇਨੇਵੀਅਨ (ਨਾਰਵੇ, ਸਵੀਡਨ ਅਤੇ ਫਿਨਲੈਂਡ) ਦੇਸ਼ਾਂ ਵਿੱਚ ਲਗਭਗ 60% ਲੋਕ ਰੱਬ ਵਿਚ ਵਿਸ਼ਵਾਸ ਨਹੀਂ ਰੱਖਦੇ ਅਤੇ ਉਥੋਂ ਦੀਆਂ ਸਰਕਾਰਾਂ ਨੇ ਉਹ ਸਾਰੀ ਗ੍ਰਾਂਟ ਜਿਹੜੀ ਚਰਚਾਂ ਨੂੰ ਸਕੂਲ ਆਦਿ ਚਲਾਉਣ ਲਈ ਦਿੱਤੀ ਜਾਂਦੀ ਸ਼ੀ, ਹੁਣ ਇਹਨਾਂ ਲੋਕਾਂ ਨੂੰ ਦੇਣੀ ਸ਼ੁਰੂ ਕਰ ਦਿੱਤੀ ਹੈ ।

**ਪ੍ਰਸ਼ਨ :** ਦੁਨੀਆਂ ਦੀ ਬਹੁਗਿਣਤੀ ਰੱਬ ਦੇ ਸੰਕਲਪ ਵਿਚ ਵਿਸ਼ਵਾਸ ਰਖਦੀ ਹੈ । ਕੀ ਵਿਗਿਆਨ ਕੋਲ ਲੋਕਾਂ ਦੀ ਮਾਨਸਿਕ ਸੰਤੁਸ਼ਟੀ ਲਈ ਰੱਬ ਦੇ ਸੰਕਲਪ ਦਾ ਕੋਈ ਬਦਲ ਹੈ ?

**ਉੱਤਰ :** ਹਾਂ ਹੈ। ਸਭ ਤੋਂ ਪਹਿਲਾਂ ਲੋਕਾਂ ਨੂੰ ਇਹ ਸਮਝਾਉਣਾ/ਯਕੀਨ ਦਿਵਾਉਣਾ ਪਵੇਗਾ ਕਿ ਹਰੇਕ ਨੇ ਆਪਣੀਆਂ ਜਿੰਮੇਵਾਰੀਆਂ ਖੁਦ ਨਜਿੱਠਣੀਆਂ ਹਨ। ਕਿਸੇ ਦੂਸਰੇ (ਰੱਬ) ਨੇ ਨਹੀਂ। ਇਸ ਗੱਲ ਦਾ ਗਿਆਨ ਸਕੂਲ ਦੇ ਸਮੇਂ ਤੋਂ ਹੀ ਦੇਣਾ ਚਾਹੀਦਾ ਹੈ। ਪ੍ਰੰਤੂ ਇਥੇ ਸਾਡੇ ਦੇਸ਼ ਵਿਚ ਕੀ ਵਾਪਰ ਰਿਹਾ ਹੈ ਕਿ ਲਗਭਗ ਸਾਰੇ ਸਕੂਲ ਅਤੇ ਕਾਲਜ ਧਾਰਮਿਕ ਸੰਸਥਾਵਾਂ ਵਲੋਂ ਚਲਾਏ ਜਾ ਰਹੇ ਹਨ ਅਤੇ ਇਥੇ ਬੱਚਿਆਂ ਨੂੰ ਅੱਖਾਂ ਮੀਟ ਕੇ ਚਮਤਕਾਰਾਂ, ਕਰਾਮਾਤਾਂ ਵਿਚ ਵਿਸ਼ਵਾਸ ਕਰਨਾ ਸਿਖਾਇਆ ਜਾਂਦਾ ਹੈ। ਜੇਕਰ ਇਸ ਗੱਲ ਨੂੰ ਦੂਰ ਕਰ ਦਿੱਤਾ ਜਾਵੇ ਤਾਂ ਯਕੀਨਨ ਲੋਕਾਂ ਨੂੰ ਰੱਬ ਦੇ ਸੰਕਲਪ ਦੀ ਲੋੜ ਨਹੀਂ ਰਹੇਗੀ । ਦੂਜਾ ਸਿਰਫ ਚਮਤਕਾਰਾਂ ਦਾ ਪਰਦਾਫਾਸ਼ ਕਰਨ ਅਤੇ ਬਾਬਿਆਂ ਦੇ ਪੋਲ ਖੋਲ੍ਹਣ ਨਾਲ ਜ਼ਿਆਦਾ ਫਰਕ ਨਹੀਂ ਪੈਣਾ ਸਗੋਂ ਸਾਨੂੰ ਲੋਕਾਂ ਦੀਆਂ ਮੁਸ਼ਕਲਾਂ ਦਾ ਬਦਲਵਾਂ ਹੱਲ ਦੇਣਾ ਪੈਣਾ ਹੈ।

**ਪ੍ਰਸ਼ਨ :** ਇਹ ਆਮ ਧਾਰਣਾ ਹੈ ਕਿ ਜੇ ਸਮਾਜ ਵਿੱਚੋਂ 'ਰੱਬ' ਦਾ ਡਰ ਖਤਮ ਹੋ ਜਾਵੇ ਤਾਂ ਚਾਰੇ ਪਾਸੇ ਅਫ਼ਰਾ-ਤਫ਼ਰੀ ਫੈਲ ਜਾਵੇਗੀ। ਤੁਸੀਂ ਇਸ ਬਾਬਤ ਕੀ ਸੋਚਦੇ ਹੋ ?

**ਉੱਤਰ :** ਇਹ ਠੀਕ ਨਹੀਂ ਹੈ । ਤੁਸੀਂ ਦੇਖੋ ਜ਼ਿਆਦਾਤਰ ਲੋਕੀਂ ਰੱਬ ਵਿਚ ਵਿਸ਼ਵਾਸ ਰੱਖਣ ਵਾਲੇ ਹਨ ਅਤੇ ਉਹ ਹੀ ਇਸ ਸੰਸਾਰ ਵਿਚ ਸਭ ਤੋਂ ਵੱਧ ਭ੍ਰਿਸ਼ਟ ਅਤੇ ਅਪਰਾਧੀ ਹਨ । ਉਹ ਸੋਚਦੇ ਹਨ ਕਿ ਜੇਕਰ ਗਲਤ ਢੰਗ ਤਰੀਕਿਆਂ ਨਾਲ ਕਮਾਏ ਪੈਸੇ ਵਿਚੋਂ ਕੁਝ ਹਿੱਸਾ ਭਗਵਾਨ ਨੂੰ ਚੜ੍ਹਾਵੇ ਦੇ ਰੂਪ ਵਿਚ ਭੇਂਟ ਕਰ ਦਿੱਤਾ ਜਾਵੇ ਤਾਂ ਉਨ੍ਹਾਂ ਦੇ ਸਾਰੇ ਪਾਪ ਧੋਤੇ ਜਾਣਗੇ । "ਧਰਮ" ਦਾ ਅਪਰਾਧਾਂ ਨੂੰ ਰੋਕਣ ਵਿਚ ਕੋਈ ਦੂਰ ਦਾ ਵੀ ਵਾਹ ਵਾਸਤਾ ਨਹੀਂ ਹੈ। ਸਗੋਂ ਇਸ ਨਾਲ ਤਾਂ ਅਪਰਾਧੀ ਹੋਰ ਵੀ ਵਧੇਰੇ



ਅਪਰਾਧ ਕਰਦੇ ਹਨ ਕਿਉਂਕਿ ਉਹ ਸੋਚਦੇ ਹਨ ਕਿ 10% ਹਿੱਸਾ ਭਗਵਾਨ ਨੂੰ ਭੇਂਟ ਕਰਨ ਨਾਲ ਉਹਨਾਂ ਦੇ ਸਾਰੇ ਪਾਪ ਧੋਤੇ ਜਾਦੇ ਹਨ ।

**ਪ੍ਰਸ਼ਨ :** ਚਮਤਕਾਰਾਂ ਅਤੇ ਅੰਧਵਿਸ਼ਵਾਸਾਂ ਦੇ ਪੈਦਾ ਹੋਣ ਅਤੇ ਵਧਣ ਫੁੱਲਣ ਦੇ ਮੁੱਖ ਕਾਰਣ ਕੀ ਹਨ ?

**ਉੱਤਰ :** ਰਾਜ ਸੱਤਾ ਤੇ ਕਾਬਜ ਲੋਕਾਂ ਅਤੇ ਪੁਜਾਰੀ ਵਰਗ ਨੇ ਰਲ ਕੇ ਆਮ ਲੋਕਾਂ ਨੂੰ ਗਿਆਨ ਅਤੇ ਵਿੱਦਿਆ ਤੋਂ ਵਾਂਝਿਆ ਰੱਖਿਆ। ਜਦੋਂ ਵਿਗਿਆਨ ਨੇ ਤਰੱਕੀ ਕੀਤੀ ਅਤੇ ਨਵੇਂ ਨਵੇਂ ਵਿਗਿਆਨਕ ਤੱਥ ਸਾਹਮਣੇ ਆਏ ਉਦੋਂ ਇੱਕ ਖਾਸ ਜਮਾਤ ਨੇ ਲੋਕਾਂ ਦੀ ਅਗਿਆਨਤਾ, ਅਨਪੜ੍ਹਤਾ ਦਾ ਫਾਇਦਾ ਲੈਂਦੇ ਹੋਏ ਉਨ੍ਹਾਂ ਤੇ ਰਾਜ ਕਰਨ ਅਤੇ ਦਾਸ ਬਣਾਕੇ ਰੱਖਣ ਲਈ ਇਨ੍ਹਾਂ ਵਿਗਿਆਨਕ ਤੱਥਾਂ ਨੂੰ ਚਮਤਕਾਰ ਬਣਾ ਕੇ ਪ੍ਰਚਾਰਿਆ ਅਤੇ ਫੈਲਾਇਆ ।

**ਪ੍ਰਸ਼ਨ :** ਤੁਸੀਂ ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਕੀ ਕਹਿਣਾ ਚਾਹੁੰਦੇ ਹੋ ?

**ਉੱਤਰ :** ਮੈਂ 1995-96 ਵਿਚ ਪੰਜਾਬ ਗਿਆ ਸਾਂ ਅਤੇ ਲਗਭਗ ਵੀਹ ਪਿੰਡਾਂ ਵਿਚ ਪ੍ਰੋਗਰਾਮ ਵੀ ਕੀਤੇ/ਵੇਖੇ ਸਨ। ਪੰਜਾਬ ਵਿਚ ਇਹ ਲਹਿਰ ਚੰਗੀ ਚੱਲ ਰਹੀ ਹੈ। ਖਾਸ ਤੌਰ ਤੇ ਪੰਜਾਬ ਦੇ ਤਰਕਸ਼ੀਲਾਂ ਨੇ ਜਿਸ ਤਰ੍ਹਾਂ ਨਾਲ ਲੋਕਾਂ ਵਿਚ ਜਾ ਕੇ ਅਖੌਤੀ ਭੂਤਾਂ ਪ੍ਰੇਤਾਂ 'ਤੋਂ ਪੀੜਤ ਲੋਕਾਂ ਦੇ ਕੇਸਾਂ ਨੂੰ ਵਿਗਿਆਨ ਢੰਗ ਨਾਲ ਹੱਲ/ਠੀਕ ਕੀਤਾ ਹੈ ਇਸ ਦੀ ਮਿਸਾਲ ਹੋਰ ਕਿਧਰੇ ਦੇਖਣ ਨੂੰ ਨਹੀਂ ਮਿਲਦੀ ।

**ਪ੍ਰਸ਼ਨ :** ਸਾਡੇ ਸਮਾਜ ਨੂੰ ਦਰਪੇਸ਼ ਗਰੀਬੀ, ਬੇਰੁਜ਼ਗਾਰੀ, ਅਨਪੜ੍ਹਤਾ, ਬੀਮਾਰੀ ਜਿਹੀਆਂ ਭਿਅੰਕਰ ਸਮੱਸਿਆਵਾਂ ਦੇ ਕੀ ਕਾਰਣ ਹਨ ਅਤੇ ਇਨ੍ਹਾਂ ਨੂੰ ਦੂਰ ਕਿਵੇਂ ਕੀਤਾ ਜਾ ਸਕਦਾ ਹੈ ?

**ਉੱਤਰ :** ਇਹਨਾਂ ਸਾਰੀਆਂ ਸਮੱਸਿਆਵਾਂ ਦੀ ਜੜ੍ਹ ਇੱਕੋ ਹੈ ਕਿ ਸਾਡੀ ਸਾਰੀ ਪੂੰਜੀ, ਧੰਨ ਸਿਰਫ ਕੁੱਝ ਲੋਕਾਂ ਦੇ ਹੱਥਾਂ ਵਿਚ ਇਕੱਠਾ ਹੋ ਗਿਆ ਹੈ । ਭਾਰਤ ਦੇ 70-80% ਲੋਕ ਅਤਿ ਗਰੀਬੀ ਵਿਚ ਜੀਅ ਰਹੇ ਹਨ। ਇਸ ਸਮੱਸਿਆ ਦਾ ਹੱਲ ਵੀ ਇਕੋ ਹੈ ਕਿ ਇਹਨਾਂ 70-80% ਲੋਕਾਂ ਨੂੰ ਕਿਸਮਤਵਾਦ ਦਾ ਫਲਸਫਾ ਛੱਡਕੇ ਸੰਘਰਸ਼ ਦਾ ਰਾਹ ਅਪਨਾਉਣਾ ਪੈਣਾ ਹੈ ।

**ਪ੍ਰਸ਼ਨ :** ਵਿਗਿਆਨ ਅਤੇ ਤਕਨਾਲੋਜੀ ਦੇ ਵੱਧਣ ਦੇ ਨਾਲ ਨਾਲ ਲੋਕਾਂ ਦਾ ਨਜ਼ਰੀਆ, ਸੋਚਣ ਦਾ ਢੰਗ ਵੀ ਵਿਗਿਆਨਕ ਹੋਣਾ ਚਾਹੀਦਾ ਸੀ। ਪ੍ਰੰਤੂ ਇਸਦੇ ਉਲਟ ਧਾਰਮਿਕ ਕੱਟੜਤਾ, ਮੂਲਵਾਦ ਵਿਚ ਦਿਨੋ ਦਿਨ ਵਾਧਾ ਹੋ ਰਿਹਾ ਹੈ ਤੁਸੀਂ ਇਸ ਸਬੰਧੀ ਕੀ ਕਹਿਣਾ ਚਾਹੋਗੇ ?

**ਉੱਤਰ :** ਮੈਂ ਸਮਝਦਾ ਹਾਂ ਕਿ ਇਸ ਸਾਰੇ ਕੁੱਝ ਲਈ ਦੋ ਗੱਲਾਂ ਅਤੀ ਮਹੱਤਵਪੂਰਨ ਹਨ। ਪਹਿਲੀ ਇਹ ਕਿ ਸਾਡਾ ਵਿਦਿਅਕ ਢਾਂਚਾ ਦੋਸ਼ ਪੂਰਣ ਹੈ। ਦੂਜੀ ਇਹ ਕਿ ਅਸੀਂ ਰੂੜੀ-ਵਾਦੀ ਕਦਰਾਂ ਕੀਮਤਾਂ ਨਾਲ ਚਿੰਬੜੇ ਬੈਠੇ ਹਾਂ ਅਤੇ ਸਾਡੇ ਵਿਚ ਇਹਨਾਂ ਨੂੰ ਤੋੜਨ ਦੀ ਹਿੰਮਤ ਨਹੀਂ । ਜਿਵੇਂ ਕੋਈ ਵਿਗਿਆਨੀ ਪ੍ਰਯੋਗਸ਼ਾਲਾ ਵਿਚ ਭਾਵੇਂ ਸਿਰਫ ਵਿਗਿਆਨ ਦੀ ਮਦਦ ਨਾਲ ਨਿਤ ਨਵੀਆਂ ਕਾਢਾਂ ਕਢਦਾ ਹੈ ਪਰੰਤੂ ਘਰ ਆ ਕੇ ਉਹ ਪਰਿਵਾਰ ਦੇ ਦੂਜੇ ਲੋਕਾਂ ਦੀ ਵਾਂਗ ਹੀ ਹਰ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਨੂੰ ਮੰਨਦਾ ਹੈ ਮੈਂ ਇਸ ਸਬੰਧੀ ਕਈ ਵਿਗਿਆਨੀਆਂ ਨਾਲ ਗੱਲ ਕੀਤੀ ਅਤੇ ਉਨ੍ਹਾਂ ਦਾ ਇਕੋ ਜਵਾਬ ਸੀ ਕਿ ਜਦੋਂ ਸਾਡਾ ਕੁੱਝ ਲੱਗਦਾ ਨਹੀਂ ਅਤੇ ਜੇ ਕਿਧਰੇ ਇਸਦਾ ਕੋਈ ਅਸਰ ਹੁੰਦਾ ਹੋਇਆ ਤਾਂ ਅਸੀਂ ਹੀ ਕਿਉਂ ਬਲੀ ਦੇ ਬੱਕਰੇ ਬਣੀਏ । ਸੋ ਉਹ ਇਹ ਸਭ ਕੁੱਝ ਮੰਨੀ ਜਾਂਦੇ ਹਨ ਕਿਉਂਕਿ ਉਹ ਵੀ ਸਾਡੇ ਇਸੇ ਸਮਾਜ ਦੀ ਪੈਦਾਇਸ਼/ਦੇਣ ਹਨ । ਸੋ ਵਿਗਿਆਨਕ ਨਜ਼ਰੀਆ ਪੈਦਾ ਕਰਨ ਲਈ ਲੋਕਾਂ ਨੂੰ ਸਹੀ ਸਿੱਖਿਆ ਦੇਣੀ ਪਵੇਗੀ, ਉਨ੍ਹਾਂ ਦੀਆਂ ਮੁਸ਼ਕਿਲਾਂ ਦਾ ਹੱਲ ਦੇਣਾ ਪਵੇਗਾ, ਰੂੜੀਵਾਦੀ ਕਦਰਾਂ ਕੀਮਤਾਂ ਦਾ ਬਦਲ ਦੇਣਾ ਪਵੇਗਾ, ਉਨ੍ਹਾਂ ਵਿਚ ਕਿੰਤੂ ਕਰਨ ਦਾ ਹੌਸਲਾ ਪੈਦਾ ਕਰਨਾ ਪਵੇਗਾ ਅਤੇ ਇਹ ਸਾਰਾ ਕੁੱਝ ਬਚਪਨ ਤੋਂ ਹੀ ਕਰਨਾ ਪਵੇਗਾ।

**ਪ੍ਰਸ਼ਨ :** ਤੁਹਾਡੀ ਅੰਤਿਮ ਇੱਛਾ ਕੀ ਹੈ ?

**ਉੱਤਰ :** ਹਾਸਾ . . .. ! ਅਜੇ ਨਹੀਂ। ਮੇਰੀ ਅੰਤਿਮ ਇੱਛਾ ਹੈ ਕਿ ਮੈਂ ਆਪਣੇ ਘਰ ਅੰਧ-ਵਿਸ਼ਵਾਸਾਂ, ਚਮਤਕਾਰਾਂ ਵਿਰੁਧ ਲੜਨ ਵਾਲਿਆਂ ਲਈ ਇੱਕ ਖੋਜ ਕੇਂਦਰ ਖੋਲ੍ਹਾਂ, ਜਿੱਥੇ ਇਸ ਸਬੰਧੀ ਮੇਰੇ ਵਲੋਂ ਇਕੱਠੀਆਂ ਕੀਤੀਆਂ 70 ਹਜਾਰ ਕਿਤਾਬਾਂ, 20 ਹਜਾਰ ਜਾਦੂ ਦੇ ਟ੍ਰਿਕ (ਜਿੰਨ੍ਹਾਂ ਨੂੰ ਬਾਬੇ ਚਮਤਕਾਰ ਦੇ ਤੌਰ ਤੇ ਵਰਤਦੇ ਹਨ) ਅਤੇ ਹੋਰ ਬਹੁਤ ਸਾਰਾ ਸਮਾਨ ਰੱਖਿਆ ਜਾਵੇ ਅਤੇ ਇਹ ਇਸ ਖੇਤਰ ਵਿਚ ਕੰਮ ਕਰਨ ਵਾਲੇ ਲੋਕਾਂ ਦੇ ਕੰਮ ਆਵੇ । ਜਿਹੜਾ ਕਿ ਸਾਡੇ ਲਈ ਇੱਕ ਮਾਡਲ ਹੋਵੇਗਾ ਅਤੇ ਮੈਂ ਆਸ ਕਰਦਾ ਹਾਂ ਕਿ ਇਸ ਤੋਂ ਸੇਧ ਲੈ ਕੇ ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਇਸ ਵਿਸ਼ੇ ਤੇ ਕੰਮ ਕਰ ਰਹੀਆਂ ਜੱਥੇਬੰਦੀਆਂ/ਲੋਕ ਇਹੋ ਜਿਹੇ ਖੋਜ ਕੇਂਦਰ ਸਥਾਪਤ ਕਰਨਗੇ ।

**ਪ੍ਰਸ਼ਨ :** ਤੁਸੀਂ ਕੀ ਚਾਹੁੰਦੇ ਹੋ ਕਿ ਮਰਨ ਤੋਂ ਬਾਦ ਸ਼ਰੀਰ ਨੂੰ ਕਿਸ ਤਰ੍ਹਾਂ (Dispose off) ਕੀਤਾ ਜਾਵੇ ?

**ਉੱਤਰ :** ਇਸ ਸਾਰੇ ਕੁੱਝ ਦਾ ਪ੍ਰਬੰਧ ਮੈਂ ਪਹਿਲਾਂ ਹੀ ਕੀਤਾ ਹੋਇਆ ਹੈ। ਮਰਨ ਉਪਰੰਤ ਮੇਰਾ ਸਰੀਰ ਹਸਪਤਾਲ ਵਿਚ ਜਾਵੇਗਾ ਅਤੇ ਜਿਹੜੇ ਵੀ ਅੰਗ ਕਿਸੇ ਦੂਸਰੇ ਨੂੰ ਲੱਗ ਸਕਦੇ ਹੋਏ ਲਗਾ ਦਿੱਤੇ ਜਾਣਗੇ । ਬਾਕੀ ਸਰੀਰ ਵਿਗਿਆਨਕ ਖੋਜਾਂ ਲਈ ਵਰਤਿਆ ਜਾਵੇਗਾ । ਬਸ ਮੈਨੂੰ ਇੱਕੋ ਚਿੰਤਾ ਹੈ ਕਿ ਕਿਤੇ ਮੈਨੂੰ ਇਹਨਾਂ ਬਾਬਿਆਂ ਵਲੋਂ ਇਹੋ ਜਿਹੀ ਥਾਂ ਤੇ ਕਤਲ ਨਾ ਕਰਵਾ ਦਿੱਤਾ ਜਾਵੇ ਜਿੱਥੇ ਮੈਨੂੰ ਕੋਈ ਜਾਣਦਾ ਹੀ ਨਾ ਹੋਵੇ ਅਤੇ ਲਾਵਾਰਿਸ ਸਮਝ ਕੇ ਮੈਨੂੰ ਫੂਕ ਦਿੱਤਾ ਜਾਵੇ ।

**ਪ੍ਰਸ਼ਨ :** ਤੁਹਾਡੇ ਸੁਪਨਿਆਂ ਦਾ ਸਮਾਜ ਕਿਹੋ ਜਿਹਾ ਹੋਣਾ ਚਾਹੀਦਾ ਹੈ ?

**ਉੱਤਰ :** ਪਹਿਲੀ ਗੱਲ ਇਹ ਕਿ ਲੋਕਾਂ ਨੂੰ ਹਰ ਤਰ੍ਹਾਂ ਦੇ ਭੈਅ ਤੋਂ ਮੁਕਤ ਹੋਣਾ ਚਾਹੀਦਾ ਹੈ । ਦੂਜੀ ਗੱਲ ਇਹ ਕਿ ਲੋਕਾਂ ਵਿਚ ਕਿੰਤੂ ਕਰਨ ਦਾ ਹੌਸਲਾ ਹੋਣਾ ਚਾਹੀਦਾ ਹੈ । ਕਿਸੇ ਵੀ ਗੱਲ ਨੂੰ ਕਬੂਲ ਕਰਨ ਤੋਂ ਪਹਿਲਾਂ ਲੋਕਾਂ ਨੂੰ ਪੂਰਨ ਤਸੱਲੀ ਤੱਕ ਘੋਖ ਪੜਤਾਲ/ਕਿੰਤੂ ਪ੍ਰੰਤੂ ਕਰਨਾ ਚਾਹੀਦਾ ਹੈ । ਜੇਕਰ ਇਹ ਦੋ ਗੱਲਾਂ ਲਾਗੂ ਹੋ ਜਾਣ ਤਾਂ ਸਮਝੋ ਸਾਡੇ ਸੁਪਨਿਆਂ ਦਾ ਸਮਾਜ ਸਿਰਜਿਆ ਗਿਆ। ਜਿੱਥੇ ਕਿਸੇ ਵੀ ਢੰਗ ਨਾਲ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨਾ ਹੁੰਦੀ ਹੋਵੇ । ਮੁਲਾਕਾਤੀ : ਅਸ਼ੋਕ ਕੁਮਾਰ

# ਤਰਕਸ਼ੀਲਤਾ (Rationalism) ਦੀ ਇਤਿਹਾਸਕ ਅਤੇ ਸਮਕਾਲੀ ਪ੍ਰਸੰਗਿਕਤਾ

*ਰਾਜਪਾਲ ਸਿੰਘ*

Rationalism is the philosophical view that regards reason as the chief source and test of knowledge.

***(Encyclopaedia Brittanica)***

Rationalism is a philosophical school that considers reason to be the foundation of human understanding and behaviour.

***(Great Soviet Encyclopaedia)***

Rationalism is an outlook that emphasizes human reason and its ability to answer basic questions.

***(World Book Multimedia Encyclopaedia 1997)***

ਸੰਸਾਰ ਪ੍ਰਸਿੱਧ ਵਿਸ਼ਵਕੋਸ਼ਾਂ ਵਿਚੋਂ ਲਈਆਂ ਗਈਆਂ ਤਰਕਸ਼ੀਲਤਾ ਦੀਆਂ ਉਪਰੋਕਤ ਪ੍ਰੀਭਾਸ਼ਾਵਾਂ ਸਪਸ਼ਟ ਕਰਦੀਆਂ ਹਨ ਕਿ ਤਰਕਸ਼ੀਲਤਾ ਦੁਨੀਆਂ ਨੂੰ ਜਾਣਨ ਦੀ ਉਹ ਵਿਧੀ ਹੈ ਜਿਸ ਵਿੱਚ ਮਨੁੱਖੀ ਤਰਕ (reason) ਨੂੰ ਹੀ ਸਰਵੋਤਮ ਮੰਨਿਆ ਜਾਂਦਾ ਹੈ। ਰੈਸ਼ਨਲਿਜ਼ਮ ਅਨੁਸਾਰ ਸੰਸਾਰ ਦਾ ਹਰ ਵਰਤਾਰਾ ਕਾਰਨ-ਕਾਰਜ ਸਬੰਧਾਂ ਵਿੱਚ ਬੱਝਿਆ ਹੋਇਆ ਹੈ। ਹਰ ਕਾਰਜ ਦਾ ਕਾਰਨ (reason) ਹੁੰਦਾ ਹੈ ਅਤੇ ਉਹ ਕਾਰਨ ਅੱਗੋਂ ਹੋਰ ਕਿਸੇ ਕਾਰਜ ਦਾ ਸਿੱਟਾ ਹੁੰਦਾ ਹੈ। ਇਸ ਤਰ੍ਹਾਂ ਰੈਸ਼ਨਲਿਜ਼ਮ ਅਨੁਸਾਰ ਮਨੁੱਖੀ ਬੁੱਧੀ ਇਨ੍ਹਾਂ ਕਾਰਨ-ਕਾਰਜ ਸਬੰਧਾਂ ਨੂੰ ਲੱਭ ਕੇ ਹੀ ਵਰਤਾਰਿਆਂ ਦੀ ਅਸਲੀਅਤ ਜਾਣ ਸਕਦੀ ਹੈ ਅਤੇ ਇਸ ਤਰ੍ਹਾਂ ਪ੍ਰਾਪਤ ਹੋਇਆ ਗਿਆਨ ਹੀ ਸਚਾਈ ਹੁੰਦਾ ਹੈ।

ਇਹ ਗੱਲ ਧਾਰਮਿਕ ਸੋਚ ਦੇ ਬਿਲਕੁਲ ਉਲਟ ਜਾਂਦੀ ਹੈ ਕਿਉਂਕਿ ਹਰ ਧਰਮ ਦੇ ਅਨੁਸਾਰ ਜੋ ਕੁਝ ਸੰਸਾਰ ਵਿੱਚ ਵਾਪਰਦਾਂ ਹੈ ਉਹ ਸਰਵਸ਼ਕਤੀਮਾਨ ਪ੍ਰਮਾਤਮਾ ਦੀ ਇੱਛਾ ਨਾਲ ਹੀ ਵਾਪਰਦਾ ਹੈ ਅਤੇ ਉਸ ਸਰਵਸ਼ਕਤੀਮਾਨ ਦੀ ਲੀਲਾ ਬੇਅੰਤ ਹੈ, ਉਸਨੂੰ ਜਾਣਿਆ ਨਹੀ ਜਾ ਸਕਦਾ। ਸੰਸਾਰ ਵਿੱਚ ਵਾਪਰ ਰਹੇ ਵਰਤਾਰਿਆਂ ਨੂੰ ਕਾਰਨ-ਕਾਰਜਾਂ ਦੀ ਲੜੀ ਦਾ ਸਿੱਟਾ ਕਰਾਰ ਦੇਣਾ 'ਉਸਦੀ' ਸ਼ਕਤੀ ਤੋਂ ਮੁਨਕਰ ਹੋਣਾ ਹੈ। ਧਰਮ ਸੰਸਾਰ ਦੀ ਅਸਲੀਅਤ ਜਾਣਨ ਦੇ ਮਨੁੱਖੀ ਵਿਵੇਕ ਤੇ ਅਧਾਰਿਤ ਤਰਕਸ਼ੀਲ ਢੰਗ ਨੂੰ ਤਾਂ ਉੱਕਾ ਹੀ ਰੱਦ ਕਰਦਾ ਹੈ। ਧਰਮ ਅਨੁਸਾਰ ਪ੍ਰਮਾਤਮਾ ਜੋ ਕੁਝ ਇਸ ਸੰਸਾਰ ਬਾਰੇ ਮਨੁੱਖਾਂ ਨੂੰ ਦੱਸਣਾ ਚਾਹੁੰਦਾ ਹੈ ਉਹ ਦੱਸਣ ਲਈ ਉਹ ਖੁਦ ਮਨੁੱਖੀ ਜਾਮੇ ਵਿੱਚ ਪ੍ਰਗਟ ਹੁੰਦਾ ਹੈ ਜਾਂ ਆਪਣੇ ਪੈਗੰਬਰ ਭੇਜਦਾ ਹੈ ਜਾਂ ਆਪਣੇ ਕੁਝ ਪਿਆਰਿਆਂ ਦੇ ਰਾਹੀਂ ਦੱਸਦਾ ਹੈ। ਇਸਨੂੰ ਇਸਾਈ ਸ਼ਬਦਾਵਲੀ ਵਿੱਚ revelation, ਮੁਸਲਿਮ ਸ਼ਬਦਾਵਲੀ ਵਿੱਚ 'ਇਲਹਾਮ' ਅਤੇ ਭਾਰਤੀ ਧਰਮਾਂ ਅਨੁਸਾਰ 'ਮਨ ਵਿੱਚ ਪ੍ਰਕਾਸ਼' ਹੋਣਾ ਕਿਹਾ ਜਾਂਦਾ ਹੈ। ਇਸ ਤਰ੍ਹਾਂ ਜਿੱਥੇ ਧਾਰਮਿਕ ਸੋਚ ਸੰਸਾਰ ਨੂੰ ਜਾਣਨ ਲਈ ਪਰਖਾਂ, ਪ੍ਰਯੋਗਾਂ, ਸੋਚਾਂ ਵਿਚਾਰਾਂ ਕਰਨ ਨੂੰ ਨਕਾਰਦੀ ਹੈ ਉੱਥੇ ਰੈਸ਼ਨਲਿਜ਼ਮ ਇਨ੍ਹਾਂ ਵਿਗਿਆਨਕ ਢੰਗਾਂ ਅਤੇ ਮਨੁੱਖੀ ਬੁੱਧੀ ਦੀਆਂ ਕੋਸ਼ਿਸ਼ਾਂ ਨੂੰ ਹੀ ਸਚਾਈ ਤੇ ਪਹੁੰਚਣ ਦਾ ਇੱਕੋ ਇੱਕ ਰਸਤਾ ਮੰਨਦਾ ਹੈ।

## ਇਤਿਹਾਸ

ਇਤਿਹਾਸਕ ਤੌਰ 'ਤੇ ਰੈਸ਼ਨਲਿਜ਼ਮ ਦੀਆਂ ਜੜ੍ਹਾਂ ਪੁਰਾਤਨ ਯੂਨਾਨੀ ਫ਼ਲਸਫ਼ੇ ਵਿੱਚ ਮਿਲਦੀਆਂ ਹਨ ਜਦ ਯੂਨਾਨੀ ਦਾਰਸ਼ਨਿਕ ਪਰਮੇਨੀਡਜ਼ (Parmenides) ਨੇ ਕਿਹਾ ਕਿ ਗਿਆਨ ਤੋਂ ਤਰ੍ਹਾਂ ਦਾ ਹੁੰਦਾ ਹੈ - ਸਚਾਈ ਦਾ ਗਿਆਨ (knowledge of truth) ਜੋ ਤਰਕ ਰਾਹੀਂ ਪ੍ਰਾਪਤ ਹੁੰਦਾ ਹੈ ਅਤੇ ਰਾਏ ਦਾ ਗਿਆਨ (knowledge of opinion) ਜੋ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਉਸਨੇ ਤਰਕ ਵਿਧੀ ਰਾਹੀਂ ਪ੍ਰਾਪਤ ਹੋਏ ਗਿਆਨ ਨੂੰ ਹੀ ਸੱਚਾ ਮੰਨਿਆ। ਪਰ ਰੈਸ਼ਨਲਿਜ਼ਮ ਦੀ ਅਸਲ ਚੜ੍ਹਤ 17-18 ਵੀ ਸਦੀ ਦੇ ਯੂਰਪ ਵਿੱਚ ਹੀ ਹੋਈ। ਇਹ ਚੜ੍ਹਤ ਵਿਗਿਆਨਕ ਖੋਜਾਂ ਦੇ 15-16 ਵੀ ਸਦੀ ਤੋਂ ਅਗਲੇ ਵਿਕਸਤ ਦੌਰ ਨਾਲ ਜੁੜੀ ਹੋਈ ਹੈ। ਇਸ ਸਮੇਂ ਵਿੱਚ ਵਿਗਿਆਨ ਦੁਆਰਾ ਕੁਦਰਤ ਵਿੱਚ ਵਾਪਰ ਰਹੇ ਵਰਤਾਰਿਆਂ ਦੇ ਕਾਰਨ ਲੱਭ-ਲੱਭ ਕੇ, ਉਨ੍ਹਾਂ ਬਾਰੇ ਦੈਵੀ ਵਰਤਾਰੇ ਹੋਣ ਦਾ ਭਰਮ ਤੋੜ ਕੇ, ਉਨ੍ਹਾਂ ਨੂੰ ਆਮ ਮਨੁੱਖੀ ਬੁੱਧੀ ਦੇ ਘੇਰੇ ਵਿੱਚ ਲਿਆਂਦਾ ਜਾ ਰਿਹਾ ਸੀ। ਇਸ ਦੌਰ ਵਿੱਚ ਰੈਸ਼ਨਲਿਜ਼ਮ ਯੂਰਪ ਦੀ ਗਿਆਨ-ਲਹਿਰ (Enlightenment movement) ਦਾ ਮੁੱਖ ਫਲਸਫਾ ਬਣਿਆ। ਦੇਸਕਾਰਟੇ (Descarte), ਲਿਬਨਿਜ਼ (Leibniz) ਅਤੇ ਸਪਾਈਨੋਜ਼ਾ (Spinoza) ਇਸ ਦੇ ਮੁੱਖ ਚਿੰਤਕ ਮੰਨੇ ਜਾਂਦੇ ਹਨ।

ਰੈਸ਼ਨਲਿਜ਼ਮ ਦਾ Empiricism (ਗਿਆਨ ਇੰਦਰੀਆਂ ਨੂੰ ਸਚਾਈ ਜਾਣਨ ਦਾ ਇੱਕੋ ਇੱਕ ਸੋਮਾ ਮੰਨਣ ਦੀ ਵਿਚਾਰਧਾਰਾ) ਨਾਲ ਵੀ ਤਕੜਾ ਵਿਰੋਧ ਚੱਲਿਆ। ਅਨੁਭਵਵਾਦ (empiricism) ਵੀ ਰੱਬੀ ਗਿਆਨ ਦੀ ਧਾਰਮਿਕ ਸੋਚ ਨੂੰ ਰੱਦ ਕਰਦਾ ਹੋਇਆ ਕਹਿੰਦਾ ਸੀ ਕਿ ਸਚਾਈ ਉਹੀ ਹੈ ਜੋ ਮਨੁੱਖ ਆਪਣੀਆਂ ਗਿਆਨ ਇੰਦਰੀਆਂ ਰਾਹੀਂ ਮਹਿਸੂਸ ਕਰਦਾ ਹੈ। ਇਹ ਵਿਚਾਰਧਾਰਾ ਵਿਗਿਆਨਕ ਯੁੱਗ ਦੀ ਮੁਢਲੀ ਸਟੇਜ ਨਾਲ ਤਾਂ ਬਹੁਤ ਢੁੱਕਵੀਂ ਸੀ ਪਰ ਵਿਗਿਆਨਕ ਵਿਕਾਸ ਦੇ ਨਾਲ ਅਨੇਕਾਂ ਅਜਿਹੇ ਤੱਥ ਸਾਹਮਣੇ ਆਏ ਜੋ ਗਿਆਨ ਇੰਦਰੀਆਂ ਦੇ ਘੇਰੇ ਤੋਂ ਬਾਹਰ ਚਲੇ ਜਾਂਦੇ ਸਨ ਜਿਵੇਂ ਕਿ ਪ੍ਰਮਾਣੂਆਂ ਦੀ ਬਣਤਰ ਜਾਂ ਵੱਖ-ਵੱਖ ਕਿਸਮ ਦੀਆਂ ਬਿਜਲਈ ਚੁੰਬਕੀ ਤਰੰਗਾਂ ਆਦਿ ਜਿਸ ਨਾਲ ਅਨੁਭਵਵਾਦ (empiricism) 'ਤੇ ਕਿੰਤੂ ਉਠਣੇ ਸ਼ੁਰੂ ਹੋਏ। ਸੋ ਇਸ ਅਗਲੀ ਸਟੇਜ ਦੀਆਂ ਵਿਗਿਆਨਕ ਖੋਜਾਂ ਨੇ ਰੈਸ਼ਨਲਿਜ਼ਮ ਦੇ ਪ੍ਰਸਾਰ ਲਈ ਆਧਾਰ ਤਿਆਰ ਕੀਤਾ।

ਇਹ ਠੀਕ ਹੈ ਕਿ ਸਚਾਈ 'ਤੇ ਪਹੁੰਚਣ ਲਈ ਕੇਵਲ ਗਿਆਨ ਇੰਦਰੀਆਂ ਤੇ ਹੀ ਭਰੋਸਾ ਨਹੀਂ ਕੀਤਾ ਜਾ ਸਕਦਾ, ਮਨੁੱਖੀ ਗਿਆਨ ਇੰਦਰੀਆਂ ਧੋਖਾ ਵੀ ਖਾ ਜਾਂਦੀਆਂ ਹਨ। ਉਦਾਹਰਣ



ਵਜੋਂ ਜਾਦੂ ਦੇ ਟ੍ਰਿਕ ਗਿਆਨ ਇੰਦਰੀਆਂ ਨੂੰ ਧੋਖਾ ਦੇਣ ਦੇ ਆਧਾਰ ਤੇ ਹੀ ਕੰਮ ਕਰਦੇ ਹਨ। ਪਰ empiricism ਦਾ ਇੱਕ ਪਾਸੜ ਵਿਰੋਧ ਰੈਸ਼ਨਲਿਜ਼ਮ ਨੂੰ ਬਾਹਰਮੁਖੀ ਸੰਸਾਰ ਦਾ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਗਿਆਨ ਦੀ ਅਹਿਮੀਅਤ ਘਟਾ ਕੇ ਦੇਖਣ ਅਤੇ ਮਨੁੱਖੀ ਸੋਚ ਨੂੰ ਬਾਹਰਮੁਖੀ ਸਚਾਈ ਤੋਂ ਤੋੜਨ ਵੱਲ ਲੈ ਜਾਂਦਾ ਹੈ। ਸੋ ਰੈਸ਼ਨਲਿਜ਼ਮ ਨੂੰ ਇਸ ਉਲਾਰਪੁਣੇ ਤੋਂ ਬਚਾਉਣ ਦੀ ਲੋੜ ਰਹਿੰਦੀ ਹੈ ਜੋ 17-18ਵੀਂ ਸਦੀ ਦੇ ਯੌਰਪ ਵਿਚਲੇ ਰੈਸ਼ਨਲਿਜ਼ਮ ਦਾ ਖਾਸ ਲੱਛਣ ਸੀ।

ਅਸਲ ਵਿੱਚ ਮਨੁੱਖੀ ਦਿਮਾਗ ਵਿੱਚ ਪੈਦਾ ਹੋਣ ਵਾਲਾ ਤਰਕ ਜਾਂ ਵਿਵੇਕ ਦਾ ਆਧਾਰ ਗਿਆਨ-ਇੰਦਰੀਆਂ ਰਾਹੀਂ ਜਮਾਂ ਕੀਤਾ ਹੋਇਆ ਗਿਆਨ ਹੀ ਹੁੰਦਾ ਹੈ। ਬਾਹਰਮੁਖੀ ਸੰਸਾਰ ਨਾਲ ਪ੍ਰਤੀਕਿਰਿਆ ਵਿੱਚੋਂ ਹੀ ਵਿਚਾਰ ਪੈਦਾ ਹੁੰਦੇ ਹਨ ਅਤੇ ਇਹਨਾਂ ਵਿਚਾਰਾਂ ਦੇ ਆਧਾਰ ਤੇ ਮਨੁੱਖ ਫਿਰ ਬਾਹਰਮੁਖੀ ਸੰਸਾਰ ਬਾਰੇ ਸਮਝ ਬਣਾ ਕੇ ਉਸ ਨਾਲ ਮੁੜ ਪ੍ਰਤੀਕਿਰਿਆ ਕਰਦਾ ਹੈ। ਬਾਹਰਮੁਖੀ ਸੰਸਾਰ ਨਾਲ ਇਸ ਪ੍ਰਤੀਕਿਰਿਆ ਰਾਹੀਂ ਪ੍ਰਾਪਤ ਹੋਏ ਗਿਆਨ ਦਾ ਮਨੁੱਖੀ ਬੁੱਧੀ ਦੇ ਤਰਕ ਨਾਲ ਸੁਮੇਲ ਹੀ ਸਚਾਈ ਤੇ ਪਹੁੰਚਾਉਂਦਾ ਹੈ। ਮਾਰਕਸਵਾਦੀਆਂ ਨੇ ਇਸ ਗੱਲ ਨੂੰ 'ਅਮਲ ਤੋਂ ਗਿਆਨ ਅਤੇ ਗਿਆਨ ਤੋਂ ਮੁੜ ਅਮਲ' ਦੀ ਗੁਰਬੰਦੀ ਨਾਲ ਪੇਸ਼ ਕੀਤਾ ਅਤੇ ਵਿਗਿਆਨਕ ਵਿਧੀ ਇਸਨੂੰ ਨਿਰੀਖਣ, ਵਿਸ਼ਲੇਸ਼ਣ, ਵਿਆਖਿਆ, ਪਰਖ ਅਤੇ ਸਿਧਾਂਤ ਘੜਨ ਦੇ ਪੜਾਵਾਂ ਰਾਹੀਂ ਪੇਸ਼ ਕਰਦੀ ਹੈ।

ਰੈਸ਼ਨਲਿਸਟ ਵਿਚਾਰਾਂ ਨੇ ਪੱਛਮੀ ਦੁਨੀਆਂ ਵਿੱਚ ਬਹੁਤ ਵੱਡਾ ਰੋਲ ਨਿਭਾਇਆ। 1600 ਈਸਵੀ ਤੋਂ ਲੈਕੇ 1800 ਈ. ਤੱਕ ਦੇ ਲੱਗਭੱਗ 200 ਸਾਲ ਦੇ ਸਮੇਂ ਨੂੰ ਤਾਂ ਯੌਰਪ ਵਿੱਚ ਨਾਮ ਹੀ ਤਰਕ ਦਾ ਯੁੱਗ (Age of Reason) ਦਿੱਤਾ ਗਿਆ ਹੈ। ਇਸ ਦੌਰ ਦੇ ਸਿਧਾਂਤਕ ਆਗੂਆਂ ਨੇ ਵਿਗਿਆਨਕ ਗਿਆਨ, ਵਿਗਿਆਨਕ ਵਿਧੀਆਂ ਅਤੇ ਵਿਗਿਆਨਕ ਸੋਚ ਦੇ ਵਿਕਾਸ ਵਿੱਚ ਤਕੜਾ ਅਮਲੀ ਹਿੱਸਾ ਪਾਇਆ। ਉਨ੍ਹਾਂ ਨੇ ਮਨੁੱਖੀ ਗਿਆਨ ਨੂੰ ਵਿਸ਼ਵਕੋਸ਼ਾਂ ਵਿੱਚ ਕਲਮਬੰਦ ਕੀਤਾ, ਵਿਗਿਆਨਕ ਸੰਸਥਾਵਾਂ ਬਣਾਈਆਂ ਅਤੇ ਉਸ ਸਮੇਂ ਹੋ ਰਹੀਆਂ ਵਿਗਿਆਨਕ ਖੋਜਾਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ ਸਿਰਤੋੜ ਯਤਨ ਕੀਤੇ। 'Knowledge is Power' ਫ਼ਰਾਂਸਿਸ ਬੇਕਨ ਦਾ ਇਹ ਕਥਨ ਹਰ ਤਰ੍ਹਾਂ ਦੇ ਰੈਸ਼ਨਲਿਸਟਾਂ ਦਾ ਕੇਂਦਰੀ ਨਾਹਰਾ ਸੀ।

ਰੈਸ਼ਨਲਿਸਟ ਸਿਧਾਂਤਕਾਰ ਤਰਕ ਦਾ ਉਲਟ ਦੋ ਚੀਜ਼ਾਂ ਨੂੰ ਮੰਨਦੇ ਸਨ - ਅਗਿਆਨਤਾ ਨੂੰ ਅਤੇ ਕਿਸੇ ਦੀ ਵੀ ਕਹੀ ਗੱਲ ਨੂੰ ਬਗੈਰ ਸੋਚੇ ਵਿਚਾਰੇ ਮੰਨ ਲੈਣ ਨੂੰ (They contrasted reason with ignorance, and uncritical acceptance of authority - *Multimedia Ency.*) ਸੋ ਇਸ ਦੌਰ ਦੇ ਰੈਸ਼ਨਲਿਸਟ ਆਗੂਆਂ ਨੇ ਇੱਕ ਪਾਸੇ ਤਾਂ ਅਗਿਆਨਤਾ ਨੂੰ ਖਤਮ ਕਰਨ ਲਈ ਆਮ ਲੋਕਾਂ ਵਿੱਚ ਗਿਆਨ ਵਿਗਿਆਨ ਦੇ ਪਾਸਾਰ ਲਈ ਮਿਹਨਤ ਕੀਤੀ ਦੂਜੇ ਪਾਸੇ ਉਨ੍ਹਾਂ ਨੇ ਕਿਸੇ ਵੀ ਪ੍ਰਕਾਰ ਦੀ ਸੱਤਾ ਦੇ ਕਿੰਤੂ ਰਹਿਤ ਹੋਣ ਦੀ ਧਾਰਨਾ ਨੂੰ ਵੰਗਾਰਿਆ। ਉਨ੍ਹਾਂ ਨੇ ਧਰਮ ਅਤੇ ਸਰਕਾਰ ਦੋਹਾਂ ਦੀ ਸੱਤਾ ਦੇ ਅਧਿਕਾਰਾਂ ਅਤੇ ਫ਼ੁਰਮਾਨਾਂ ਨੂੰ ਤਰਕ ਦੀ ਕਸੌਟੀ ਤੇ ਪਰਖਣ ਦੀ ਧਾਰਨਾ ਪੇਸ਼ ਕੀਤੀ। ਉਨ੍ਹਾਂ ਰੋਮਨ ਕੈਥੋਲਿਕ ਚਰਚ ਦੀ ਸੱਤਾ ਨਾਲ ਵਿਸ਼ੇਸ ਤੌਰ ਤੇ ਟੱਕਰ ਲੈਂਦਿਆਂ ਕਿਹਾ ਕਿ ਇਸਦੇ ਪਾਦਰੀ ਅਤੇ ਹੋਰ ਧਰਮ ਅਧਿਕਾਰੀ ਆਪਣੀ ਨਿੱਜੀ ਸ਼ਕਤੀ ਬਣਾਈ ਰੱਖਣ ਲਈ ਆਮ ਲੋਕਾਂ ਨੂੰ ਅਗਿਆਨਤਾ ਦੇ ਹਨੇਰੇ ਵਿੱਚ ਰੱਖਣਾ ਚਾਹੁੰਦੇ ਹਨ। ਇਸ ਦੌਰ ਦੇ ਚਿੰਤਕ ਸਮਝਦੇ ਸਨ ਕਿ ਵਿਗਿਆਨਕ ਢੰਗਾਂ ਨੂੰ ਮਨੁੱਖੀ ਪ੍ਰਕਿਰਤੀ (Human nature) ਦੇ ਖੇਤਰ ਵਿੱਚ ਵੀ ਲਾਗੂ ਕੀਤਾ ਜਾ ਸਕਦਾ ਹੈ। ਸੋ ਉਨ੍ਹਾਂ ਨੇ ਸਿਖਿਆ, ਕਾਨੂੰਨ, ਫਿਲਾਸਫੀ, ਸਮਾਜਿਕ, ਸਭਿਆਚਾਰਕ ਅਤੇ ਸਿਆਸੀ ਮਸਲਿਆਂ ਨੂੰ ਤਰਕਸ਼ੀਲ ਨਜ਼ਰੀਏ ਤੋਂ ਦੇਖਿਆ ਪਰਖਿਆ ਅਤੇ ਕਿਸੇ ਵੀ ਤਰ੍ਹਾਂ ਦੀ ਨਿਰੰਕੁਸ਼ਤਾ, ਸਮਾਜਿਕ ਬੇਇਨਸਾਫੀ, ਕੱਟੜਪੁਣੇ ਅਤੇ ਅੰਧਵਿਸ਼ਵਾਸਾਂ ਖਿਲਾਫ਼ ਜ਼ੋਰਦਾਰ ਲੜਾਈ ਦਿੰਦਿਆਂ ਮਨੁੱਖ ਦੀ ਤਰਕ ਨਾਲ ਵਿਚਾਰ ਕਰ ਸਕਣ ਦੀ ਸ਼ਕਤੀ ਅਤੇ ਮਨੁੱਖੀ ਗੌਰਵ ਦੀ ਮਹਤੱਤਾ ਨੂੰ ਉਭਾਰਿਆ। ਉਨ੍ਹਾਂ ਦੇ ਬਹੁਤ ਸਾਰੇ ਵਿਚਾਰ ਅਠਾਰਵੀਂ ਸਦੀ ਦੇ ਅਖੀਰ ਵਿੱਚ ਹੋਈਆਂ ਫਰਾਂਸੀਸੀ ਅਤੇ ਅਮਰੀਕਨ ਕ੍ਰਾਂਤੀਆਂ ਲਈ ਜਿਮੇਂਵਾਰ ਮੰਨੇ ਜਾਂਦੇ ਹਨ।

ਇਸ ਤੋਂ ਅੱਗੇ ਸਵਾਲ ਪੈਦਾ ਹੁੰਦਾ ਹੈ ਕਿ ਅਠਾਰਵੀਂ ਸਦੀ ਦੇ ਅੰਤ ਤੀਕ ਰੈਸ਼ਨਲਿਜ਼ਮ ਦੀ ਮਹਤੱਤਾ ਯੌਰਪੀ ਮੁਲਕਾਂ ਵਿਚੋਂ ਘਟਣੀ ਕਿਉਂ ਸ਼ੁਰੂ ਹੋ ਗਈ ਅਤੇ ਅੱਜ ਇਹ ਉਥੇ ਇੱਕ ਲਹਿਰ ਦੇ ਰੂਪ ਵਿੱਚ ਮੌਜੂਦ ਕਿਉਂ ਨਹੀਂ ਹੈ।

ਇਸਦੇ ਦੋ ਮੁੱਖ ਕਾਰਣ ਗਿਣੇ ਜਾ ਸਕਦੇ ਹਨ - ਪਹਿਲਾ ਉਥੋਂ ਦੀਆਂ ਬਾਹਰਮੁਖੀ ਹਾਲਤਾਂ ਦਾ ਤਬਦੀਲ ਹੋ ਜਾਣਾ ਅਤੇ ਦੂਸਰਾ ਉਸ ਦੌਰ ਦੇ ਰੈਸ਼ਨਲਿਜ਼ਮ ਦੀਆਂ ਆਪਣੀਆਂ ਸੀਮਾਵਾਂ।

ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਰੈਸ਼ਨਲਿਸਟਾਂ ਦੀ ਲੜਾਈ ਮੁੱਖ ਤੌਰ ਤੇ ਦੋ ਚੀਜ਼ਾਂ ਨਾਲ ਸੀ ਅਗਿਆਨਤਾ ਅਤੇ ਧਾਰਮਿਕ ਜਾਂ ਰਾਜਨੀਤਕ ਸੱਤਾ ਦੀ ਨਿਰੰਕੁਸ਼ਤਾ ਨਾਲ। ਉਨੀਵੀ ਸਦੀ ਦੇ ਸ਼ੁਰੂ ਹੋਣ ਤੱਕ ਯੌਰਪ ਵਿੱਚ ਇਨ੍ਹਾਂ ਦੋਹਵਾਂ ਚੀਜ਼ਾਂ ਤੇ ਜਿੱਤ ਪ੍ਰਾਪਤ ਕਰ ਲਈ ਗਈ ਸੀ ; ਗਿਆਨ ਦਾ ਕਾਫੀ ਪਾਸਾਰ ਹੋ ਗਿਆ ਸੀ ਅਤੇ ਧਾਰਮਿਕ ਸੱਤਾ ਦੇ ਅਧਿਕਾਰਾਂ ਦੀ ਮਾਨਤਾ ਟੁੱਟ ਗਈ ਸੀ। ਇਸੇ ਤਰ੍ਹਾਂ ਰਾਜਨੀਤਕ ਸੱਤਾ ਦਾ ਵੀ ਬਹੁਤ ਹੱਦ ਤੱਕ ਜਮਹੂਰੀਕਰਨ ਹੋ ਗਿਆ ਸੀ। ਰੈਸ਼ਨਲਿਸਟ ਵਿਚਾਰਾਂ ਨੇ ਲੋਕਾਂ ਦੀ ਸੋਚ ਵਿੱਚ ਆਪਣਾ ਬਣਦਾ ਸਥਾਨ ਪ੍ਰਾਪਤ ਕਰ ਲਿਆ ਸੀ ਅਤੇ ਰੈਸ਼ਨਲਿਜ਼ਮ ਦੀ ਇੱਕ ਜਥੇਬੰਦ ਲਹਿਰ ਵਜੋਂ ਲੋੜ ਦਾ ਬਾਹਰਮੁਖੀ ਆਧਾਰ ਸੁੰਗੜ ਗਿਆ ਸੀ।

ਇਸ ਦੇ ਨਾਲ ਹੀ ਸਾਨੂੰ ਉਸ ਸਮੇਂ ਦੇ ਰੈਸ਼ਨਲਿਜ਼ਮ ਦੀਆਂ ਸਿਧਾਂਤਕ ਸੀਮਾਵਾਂ ਅਤੇ ਕਮਜ਼ੋਰੀਆਂ ਨੂੰ ਵੀ ਸਮਝਣਾ ਚਾਹੀਦਾ ਹੈ। ਪਹਿਲੀ ਗੱਲ ਤਾਂ ਉਸ ਸਮੇਂ ਦਾ ਰੈਸ਼ਨਲਿਜ਼ਮ ਕੇਵਲ ਤਰਕ ਵਿਤਰਕ ਰਾਹੀਂ ਹੀ ਸਚਾਈ ਲੱਭਣ ਨੂੰ ਠੀਕ ਸਮਝਦਾ ਸੀ ਅਤੇ ਬਾਹਰਮੁਖੀ ਸੰਸਾਰ ਤੋਂ ਪ੍ਰਾਪਤ ਗਿਆਨ ਨੂੰ ਅਹਿਮੀਅਤ ਨਹੀ ਦਿੰਦਾ ਸੀ ਇਹ ਗੱਲ ਪੂਰੀ ਤਰਾਂ ਅਵਿਗਿਆਨਕ ਸੀ। ਰੈਸ਼ਨਲਿਜ਼ਮ ਦੀ ਇਸ ਸਿਧਾਂਤਕ ਊਣਤਾਈ ਉਤੇ ਮਾਰਕਸਵਾਦੀਆਂ ਨੇ ਵੀ ਭਰਪੂਰ ਹਮਲੇਂ ਕੀਤੇ। ਸਿੱਟੇ ਵਜੋਂ

ਗਿਆਨ ਪ੍ਰਾਪਤੀ ਦੀ ਇੱਕ ਵਿਧੀ ਵਜੋਂ ਰੈਸ਼ਨਲਿਜ਼ਮ ਦੀ ਮਹੱਤਤਾ ਘਟਦੀ ਗਈ ਅਤੇ ਉਸਦੀ ਜਗ੍ਹਾ ਵਿਗਿਆਨਕ ਵਿਧੀ ਦੀ ਮਾਨਤਾ ਸਥਾਪਿਤ ਹੋ ਗਈ। ਦੂਸਰਾ ਰੈਸ਼ਨਲਿਜ਼ਮ ਦੇ ਮੋਢੀ ਹਰ ਵਰਤਾਰੇ ਨੂੰ ਗਣਿਤ ਦੇ ਆਧਾਰਾਂ ਤੇ ਪਰਖਦੇ ਸਨ ਅਤੇ ਸਾਰੇ ਕੁਦਰਤੀ ਅਤੇ ਮਨੁੱਖੀ ਵਰਤਾਰਿਆਂ ਨੂੰ ਗਣਿਤਕ ਫਾਰਮੂਲਿਆਂ ਵਾਂਗ ਸਮਝਣ ਅਤੇ ਵਿਆਖਿਆਉਣ ਦੀ ਕੋਸ਼ਿਸ ਕਰਦੇ ਸਨ। ਬਾਅਦ ਦੇ ਸਮੇਂ ਵਿੱਚ ਰੈਸ਼ਨਲਿਜ਼ਮ ਦਾ ਇਹ ਝੁਕਾਅ ਵੱਡੀ ਆਲੋਚਨਾ ਦਾ ਨਿਸ਼ਾਨਾ ਬਣਿਆ, ਖਾਸ ਕਰ ਮਨੁੱਖੀ ਵਰਤਾਰਿਆਂ ਦੇ ਮਾਮਲੇ ਵਿੱਚ। ਰੈਸ਼ਨਲਿਜ਼ਮ ਦੇ ਆਲੋਚਕਾਂ ਦਾ ਕਹਿਣਾ ਸੀ ਕਿ ਮਨੁੱਖੀ ਵਿਵਹਾਰ ਅਤੇ ਮਨੁੱਖੀ ਕਾਰਜਾਂ ਨੂੰ ਮਕਾਨਕੀ ਫਾਰਮੂਲਿਆਂ ਵਿੱਚ ਨਹੀ ਬੰਨਿਆ ਜਾ ਸਕਦਾ। ਫਰਾਇਡ ਵਰਗੇ ਉਘੇ ਮਨੋਵਿਗਿਆਨੀਆਂ ਨੇ ਕਿਹਾ ਕਿ ਮਨੁੱਖੀ ਵਿਵਹਾਰ ਦਾ ਬਹੁਤਾ ਹਿੱਸਾ ਉਸਦੇ ਅਚੇਤ ਮਨ ਵਿਚੋਂ ਉਠਦੀਆਂ ਇਛਾਵਾਂ, ਰੀਝਾਂ, ਵਲਵਲਿਆਂ ਦਾ ਸਿੱਟਾ ਹੁੰਦਾ ਹੈ ਜਿਸ ਨੂੰ ਪੂਰਵ ਨਿਸ਼ਚਿਤ ਫਾਰਮੂਲਿਆਂ ਨਾਲ ਨਹੀ ਜਾਣਿਆ ਜਾ ਸਕਦਾ। ਇਹ ਮੰਨਿਆ ਜਾਣ ਲੱਗਾ ਕਿ ਰੈਸ਼ਨਲਿਜ਼ਮ ਮਨੁੱਖੀ ਵਿਵਹਾਰ ਪ੍ਰਤੀ ਮਸ਼ੀਨੀ ਪਹੁੰਚ ਰਖਦਾ ਹੈ ਜੋ ਠੀਕ ਨਹੀਂ ਹੈ। ਬਾਅਦ ਵਾਲੇ ਦੌਰ ਵਿੱਚ ਮਨੁੱਖ ਦੀਆਂ ਭਾਵਨਾਵਾਂ, ਉਸਦੇ ਜਜ਼ਬਾਤਾਂ, ਉਸਦੀ ਨਿੱਜਤਾ ਅਤੇ ਉਸਦੀ ਸਿਰਜਣਾਤਮਿਕਤਾ ਉਤੇ ਜੋਰ ਦਿੱਤਾ ਜਾਣ ਲੱਗਾ ਭਾਵ ਜਿਨ੍ਹਾਂ ਗੱਲਾਂ ਨੂੰ ਰੈਸ਼ਨਲਿਜ਼ਮ ਨੇ ਅਣਗੌਲਿਆਂ ਕੀਤਾ ਹੋਇਆ ਸੀ (ਇਥੋਂ ਤੱਕ ਕਿ ਰੱਦ ਕੀਤਾ ਹੋਇਆ ਸੀ), ਉਨ੍ਹਾਂ ਦੀ ਮਹੱਤਤਾ ਵੱਲ ਧਿਆਨ ਦਿੱਤਾ ਜਾਣ ਲੱਗਾ।

**ਵਰਤਮਾਨ ਸਮੇਂ ਵਿੱਚ ਰੈਸ਼ਨਲਿਜ਼ਮ ਦਾ ਪ੍ਰਸੰਗਿਕ ਰੂਪ**

ਉਪਰੋਕਤ ਸਾਰੀ ਵਿਚਾਰ ਚਰਚਾ ਤੋਂ ਸਵਾਲ ਖੜਾ ਹੋ ਸਕਦਾ ਹੈ ਕਿ ਕੀ ਅੱਜ ਦੇ ਦੌਰ ਵਿੱਚ ਰੈਸ਼ਨਲਿਜ਼ਮ ਵੇਲਾ ਵਿਹਾ ਚੁੱਕੀ ਵਿਚਾਰਧਾਰਾ ਹੈ। ਜੇ ਨਹੀਂ ਤਾਂ ਸਾਡੇ ਇਥੋਂ ਦੇ ਲੋਕਾਂ ਲਈ ਇਸਦੀ ਸਾਰਥਿਕਤਾ ਕਿਵੇਂ ਬਣਦੀ ਹੈ? ਮੌਜੂਦਾ ਸਮੇਂ ਵਿੱਚ ਇਸਦੇ ਕਿਹੜੇ ਹਿੱਸਿਆਂ ਨੂੰ ਛੱਡਣ ਦੀ, ਕਿਹੜਿਆਂ ਨੂੰ ਤਬਦੀਲ ਕਰਨ ਦੀ ਅਤੇ ਕਿਹੜਿਆਂ ਨੂੰ ਅਪਨਾਉਣ ਦੀ ਜਰੂਰਤ ਹੈ।

ਸਭ ਤੋਂ ਪਹਿਲੀ ਗੱਲ ਕਿ ਸਾਡਾ ਸਮਾਜ ਅੱਜ ਵੀ ਤਕੜੀ ਤਰਕਸ਼ੀਲ ਲਹਿਰ ਦੀ ਮੰਗ ਕਰਦਾ ਹੈ। ਸਮਾਜਿਕ ਰਾਜਨੀਤਿਕ ਜੀਵਨ ਵਿਚੋਂ ਧਾਰਮਿਕ ਦਖਲਅੰਦਾਜੀ ਨੂੰ ਸੀਮਿਤ ਕਰਨ ਜਿਹੜਾ ਕਾਰਜ ਯੌਰਪ ਨੇ ਅਠਾਰਵੀ ਸਦੀ ਦੇ ਅੰਤ ਤੱਕ ਪੂਰਾ ਕਰ ਲਿਆ ਸੀ ਅਸੀ ਉਹ ਕਾਰਜ ਵੀਹਵੀ ਸਦੀ ਦੇ ਅੰਤ ਤੇ ਵੀ ਪੂਰਾ ਨਹੀਂ ਕਰ ਸਕੇ ਹਾਂ। ਸਾਡੇ ਦੇਸ਼ ਦਾ ਸੰਵਿਧਾਨਕ ਚੌਖਟਾ ਚਾਹੇ ਸੈਕੂਲਰ ਮਿਥ ਲਿਆ ਗਿਆ ਹੈ ਪਰ ਦੇਸ਼ ਦੀ ਸਿਆਸਤ ਵਿੱਚ ਧਾਰਮਿਕ ਆਗੂਆਂ ਅਤੇ ਧਾਰਮਿਕ ਸੋਚ ਦਾ ਬੇਹੱਦ ਜਿਆਦਾ ਬੋਲਬਾਲਾ ਹੈ। ਲੋਕਾਂ ਦਾ ਬਹੁਤ ਵੱਡਾ ਹਿੱਸਾ ਅੰਧਵਿਸ਼ਵਾਸੀ ਹੈ, ਅਣਪੜ੍ਹਤਾ/ਅਗਿਆਨਤਾ ਦੇ ਖਾਤਮੇ ਲਈ ਗਿਆਨ ਵਿਗਿਆਨ ਦਾ ਫੈਲਾਅ ਬਹੁਤ ਘੱਟ ਮਾਤਰਾ ਵਿੱਚ ਹੋ ਰਿਹਾ ਹੈ, ਤਰ੍ਹਾਂ ਤਰ੍ਹਾਂ ਦੇ ਸਾਧਾਂ, ਸੰਤਾਂ, ਬਾਬਿਆਂ ਦੀ ਲੋਕਾਂ ਉਤੇ ਪੂਰੀ ਜਕੜ ਬਣੀ ਹੋਈ ਹੈ। ਸੋ ਇਹ ਹਾਲਤਾਂ ਤਰਕਸ਼ੀਲ ਵਿਚਾਰਾਂ ਦੇ ਪਾਸਾਰ ਦੇ ਕਾਰਜ ਨੂੰ ਸਾਰਥਿਕ ਸਿੱਧ ਕਰਦੀਆਂ ਹਨ।

**ਪਰ ਅਜੋਕੇ ਸਮੇਂ ਵਿੱਚ ਕਿਸ ਤਰ੍ਹਾਂ ਦੇ ਰੈਸ਼ਨਲਿਸਟ ਵਿਚਾਰ ਪ੍ਰਸੰਗਿਕ ਬਣਦੇ ਹਨ ਇਹ ਸਵਾਲ ਕਾਫੀ ਡੂੰਘੀ ਘੋਖ ਵਿਚਾਰ ਦੀ ਮੰਗ ਕਰਦਾ ਹੈ। ਇਹ ਸਵਾਲ ਵਿਚਾਰਨ ਤੋਂ ਵੀ ਪਹਿਲਾਂ ਇਹ ਜਾਣਨਾ ਜਰੂਰੀ ਹੈ ਕਿ ਕੀ ਤਰਕਸ਼ੀਲ ਸੋਸਾਇਟੀ ਪੰਜਾਬ ਦਾ ਸਿਧਾਂਤ ਅਤੇ ਅਮਲ ਦਾ ਉਪਰੋਕਤ ਵਰਣਿਤ ਰੈਸ਼ਨਲਿਜ਼ਮ ਉਤੇ ਹੀ ਆਧਾਰਿਤ ਹੈ ਜਾਂ ਇਹ ਕੁਝ ਹੋਰ ਹੈ ?**

ਸੱਚੀ ਗੱਲ ਤਾਂ ਇਹ ਹੈ ਕਿ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਰੈਸ਼ਨਲਿਜ਼ਮ ਦਾ ਬਾਕੀ ਸੰਸਾਰ ਵਿੱਚ ਰੈਸ਼ਨਲਿਜ਼ਮ ਵਜੋਂ ਜਾਣੇ ਜਾਂਦੇ ਯੌਰਪੀ ਕਲਾਸੀਕਲ ਰੈਸ਼ਨਲਿੰਸਟ ਮਾਡਲ ਨਾਲ ਕੋਈ ਵਾਹ ਵਾਸਤਾ ਨਹੀਂ ਹੈ। ਨਾ ਤਾਂ ਸਾਡੀ ਤਰਕਸ਼ੀਲ ਲਹਿਰ ਉਸ ਸ਼ੁੱਧ ਰੈਸ਼ਨਲਿਜ਼ਮ ਵਿਚੋਂ ਪੈਦਾ ਹੋਈ, ਨਾ ਉਸ ਦੌਰ ਦੇ ਰੈਸ਼ਨਲਿਸਟ ਸਾਹਿਤ ਨਾਲ ਸਾਡੀ ਸਿਧਾਂਤਕ ਪਰਵਰਿਸ਼ ਹੋਈ ਅਤੇ ਨਾ ਹੀ ਹੁਣ ਅਸੀਂ ਸੰਸਾਰ ਦੇ ਹੋਰ ਹਿਸਿਆਂ ਵਿਚਲੇ ਮੌਜੂਦਾ ਰੈਸ਼ਨਲਿਸਟ ਵਿਚਾਰਕਾਂ ਦੇ ਸੰਪਰਕ ਵਿੱਚ ਹਾਂ। ਅਸਲ ਵਿੱਚ ਪੰਜਾਬ ਦੀ ਤਰਕਸ਼ੀਲ ਲਹਿਰ ਡਾ. ਕਵੂਰ ਦੀ ਕਥਿਤ ਕਰਾਮਾਤੀ ਵਰਤਾਰਿਆਂ ਦਾ ਮਨੋਵਿਗਿਆਨਕ ਵਿਸ਼ਲੇਸ਼ਣ ਕਰਨ ਦੀ ਵਿਧੀ ਦੇ ਮਾਰਕਸਵਾਦੀ ਸੋਚ ਪ੍ਰਬੰਧ ਨਾਲ ਮੇਲ ਵਿਚੋਂ ਪੈਦਾ ਹੋਈ ਹੈ, ਜਿਸ ਵਿੱਚ ਕੁਝ ਕੁ ਅਜੋਕਾ ਵਿਗਿਆਨ ਮਿਕਸ ਕੀਤਾ ਗਿਆ ਹੈ। ਇਸ ਸਾਰੇ ਮਿਕਸਚਰ ਨੂੰ ਅਸੀਂ ਤਰਕਸ਼ੀਲਤਾ ਦਾ ਨਾਮ ਦਿੱਤਾ ਅਤੇ ਪੰਜਾਬੀ ਸਮਾਜ ਵਿੱਚ ਇਸਨੂੰ ਸਫਲਤਾ ਸਹਿਤ ਪਰਚਾਰਿਆ ਹੈ। ਦੂਜੇ ਸ਼ਬਦਾਂ ਵਿੱਚ ਕਹਿਣਾ ਹੋਵੇ ਤਾਂ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਤਰਕਸ਼ੀਲਤਾ ਕੁਦਰਤੀ ਵਰਤਾਰਿਆਂ ਬਾਰੇ ਗਿਆਨ ਗ੍ਰਹਿਣ ਕਰਨ ਦੀ ਵਿਧੀ ਪੱਖੋਂ ਵਿਗਿਆਨਕ ਹੈ, ਸਮਾਜਿਕ ਵਰਤਾਰਿਆਂ ਪ੍ਰਤੀ ਮਾਰਕਸਵਾਦੀ ਹੈ, ਮਨੋਵਿਗਿਆਨਕ ਮਾਮਲਿਆਂ ਵਿੱਚ. ਡਾ. ਕਵੂਰ ਅਤੇ ਫਰਾਇਡ ਤੋਂ ਅਗਵਾਈ ਲੈਂਦੀ ਹੈ ਅਤੇ ਧਾਰਮਿਕ ਸੱਤਾ ਅਤੇ ਧਾਰਮਿਕ ਮਾਨਤਾਵਾਂ ਪ੍ਰਤੀ ਰੈਸ਼ਨਲਿਸਟ ਪਹੁੰਚ ਰਖਦੀ ਹੈ। ਇਹ ਵਿਚਾਰਧਾਰਕ ਫਾਰਮੂਲਾ ਨਿਸਚੇ ਹੀ ਯੌਰਪੀ ਤਰਜ ਦੇ ਸ਼ੁੱਧ ਰੈਸ਼ਨਲਿਜ਼ਮ ਦੇ ਮੁਕਾਬਲੇ ਵਧੇਰੇ ਦਰੁਸਤ ਹੈ। ਪਰ ਇਸ ਵਿਚਾਰਧਾਰਕ ਮਿਸ਼ਰਣ ਵਿਚ ਇਸਦੇ ਸਿਧਾਂਤਕ ਵਿਰੋਧ ਅਤੇ ਕਮਜੋਰੀਆਂ ਵੀ ਪਈਆਂ ਹਨ। ਉਦਾਹਰਣ ਵਜੋਂ ਮਾਰਕਸਵਾਦੀ ਅਤੇ ਪਦਾਰਥਵਾਦੀ ਰੈਸ਼ਨਲਿਸਟ ਦੋਹਵੇਂ ਹੀ ਪਦਾਰਥ ਨੂੰ ਬੁਨਿਆਦੀ ਮੰਨਦੇ ਹਨ ਪਰ ਇਹ ਸਾਂਝ ਇਥੇ ਹੀ ਖਤਮ ਹੋ ਜਾਂਦੀ ਹੈ, ਸ਼ੁੱਧ ਰੈਸ਼ਨਲਿਸਟ ਮਾਰਕਸਵਾਦ ਵਲੋਂ ਮਨੁੱਖੀ ਸਮਾਜ ਦੀ . ਇਤਹਾਸਕ ਹੋਣੀ ਨਿਸਚਿਤ ਕਰਨ (Historical determinism) ਦੇ ਕੱਟੜ ਆਲੋਚਕ ਹਨ। ਉਹ ਇਸ ਇਤਹਾਸਕ ਨਿਸਚੇਵਾਦ ਨੂੰ ਅਤੇ ਮਾਰਕਸਵਾਦੀ ਰਾਜਨੀਤਕ ਪ੍ਰਬੰਧ ਨੂੰ ਮਨੁੱਖ ਦੀ ਵਿਅਕਤੀਗਤ ਤੌਰ 'ਤੇ ਤਰਕ ਨਾਲ ਸੋਚਣ ਅਤੇ ਐਕਟ ਕਰ ਸਕਣ ਦੀ ਯੋਗਤਾ ਦੇ ਖਿਲਾਫ ਜਾਂਦਾ ਸਮਝਦੇ ਹਨ। ਇਵੇਂ ਹੀ ਮਾਰਕਸਵਾਦ ਅਤੇ ਰੈਸ਼ਨਲਿਜ਼ਮ ਦੋਹਵੇਂ ਹੀ ਮਨੁੱਖੀ ਵਿਵਹਾਰ ਪ੍ਰਤੀ ਮਸ਼ੀਨੀ ਸਮਝ ਰਖਦੇ ਹਨ



ਜਿਸ ਸਮਝ ਦਾ ਤਰਕਸ਼ੀਲ ਸੋਸਾਇਟੀ ਵੱਲੋਂ ਅਪਣਾਈਆਂ ਜਾਂਦੀਆਂ ਮਨੋਵਿਗਿਆਨਕ ਵਿਧੀਆਂ ਨਾਲ ਕੋਈ ਸਿਧਾਂਤਕ ਮੇਲ ਨਹੀਂ ਹੈ। ਮਾਰਕਸਵਾਦੀ ਮਨੋਵਿਗਿਆਨੀ ਤਾਂ ਫਰਾਇਡ ਦੀ ਅਚੇਤਨ/ਅਰਧਚੇਤਨ ਮਨ ਦੀ ਧਾਰਨਾ ਅਤੇ ਮਨੁੱਖੀ ਜੀਵਨ ਵਿੱਚ ਕਾਮ ਦੀ ਮਹੱਤਤਾ ਨੂੰ ਬੁਰੀ ਤਰ੍ਹਾਂ ਰੱਦ ਕਰਦੇ ਰਹੇ ਹਨ। ਇਸੇ ਤਰ੍ਹਾਂ ਮਾਰਕਸਵਾਦੀਆਂ ਆਪਣੇ ਸਿਧਾਂਤ ਪ੍ਰਤੀ ਜੋ ਸ਼ਰਧਾਮਈ ਪਹੁੰਚ ਹੈ ਰੈਸ਼ਨਲਿਸਟਾਂ ਦੀ ਹਰ ਵਿਚਾਰਧਾਰਾ ਪ੍ਰਤੀ ਖੁੱਲ੍ਹੇ ਮਨ ਨਾਲ ਤਰਕ ਕਰਨ ਵਾਲੀ ਪਹੁੰਚ ਨਾਲ ਉਹ ਮੇਲ ਨਹੀਂ ਖਾਂਦੀ। ਜੇ ਤਰਕਸ਼ੀਲ ਸੋਸਾਇਟੀ ਪੰਜਾਬ ਵਿੱਚ ਇਹ ਵਿਰੋਧ ਜੋਰ ਨਾਲ ਉਭਰ ਕੇ ਸਾਹਮਣੇ ਨਹੀਂ ਆਏ ਹਨ ਤਾਂ ਇਸਦਾ ਕਾਰਣ ਇਹ ਹੈ ਕਿ ਚਾਹੇ ਸੋਸਾਇਟੀ ਦਾ ਨਾਮ ਤਰਕਸ਼ੀਲ ਸੋਸਾਇਟੀ ਹੈ ਅਤੇ ਇਹ ਆਪਣੇ ਆਪਨੂੰ ਸਮਝਦੀ ਵੀ ਇਉਂ ਹੀ ਹੈ ਪਰ ਅਮਲ ਵਿੱਚ ਇਹ ਸਿਧਾਂਤਕ ਮਸਲਿਆਂ ਵਿੱਚ ਅਗਵਾਈ ਮਾਰਕਸਵਾਦ ਤੋਂ ਹੀ ਲੈਂਦੀ ਹੈ।

ਰੈਸ਼ਨਲਿਜ਼ਮ ਦੀਆਂ ਸਿਧਾਂਤਕ ਧਾਰਨਾਵਾਂ ਅਤੇ ਪੰਜਾਬੀ ਤਰਕਸ਼ੀਲਤਾ ਨਾਲੋਂ ਇਸਦਾ ਫਰਕ ਜਾਣਨ ਤੋਂ ਬਾਅਦ ਅਸੀਂ ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਤਰਕਸ਼ੀਲਤਾ ਦੇ ਨਾਮ ਹੇਠ ਜੋ ਸਮਝ ਪ੍ਰਚਾਰੀ ਜਾ ਰਹੀ ਹੈ, ਉਸਦਾ ਮੁਲਅੰਕਣ ਕਰ ਸਕਦੇ ਹਾਂ, ਜੋ ਇਸ ਪ੍ਰਕਾਰ ਬਣਦਾ ਹੈ -

1. ਤਰਕਸ਼ੀਲ ਸੋਸਾਇਟੀ ਪੰਜਾਬ ਗਿਆਨ ਪ੍ਰਾਪਤ ਕਰਨ ਦੀ ਵਿਗਿਆਨਕ ਵਿਧੀ ਨੂੰ ਹੀ ਤਰਕਸ਼ੀਲ ਵਿਧੀ ਵਜੋਂ ਮਾਨਤਾ ਦਿੰਦੀ ਹੈ ਅਤੇ ਇਸ ਸਬੰਧੀ ਕੋਈ ਘਚੋਲਾ ਨਹੀ ਹੈ। ਇਸ ਪੱਖੋਂ ਇਹ ਪੂਰੀ ਤਰ੍ਹਾਂ ਠੀਕ ਹੈ ਕਿਉਂਕਿ ਸਚਾਈ ਬਾਰੇ ਜਾਣਨ ਦਾ ਦਰੁਸਤ ਰਾਹ ਵਿਗਿਆਨਕ ਵਿਧੀ ਹੀ ਹੈ ਅਤੇ ਇਸ ਵਿਚ ਰੈਸ਼ਨਲਿਸਟਾਂ ਵੱਲੋਂ ਬਾਹਰਮੁਖੀ ਅਨੁਭਵਾਂ ਨੂੰ ਅਹਿਮੀਅਤ ਨਾ ਦਿੱਤੇ ਜਾਣ ਵਾਲਾ ਵਿਗਾੜ ਨਹੀਂ ਹੈ।

2. ਮਾਨਸਿਕ ਗੁੰਝਲਾਂ ਨੂੰ ਮਨੋਵਿਗਿਆਨਕ ਢੰਗਾਂ ਨਾਲ ਸੁਲਝਾਉਣ ਦੇ ਨਾਲ ਨਾਲ ਉਹਨਾਂ ਦੇ ਪਦਾਰਥਕ ਕਾਰਣ ਲੱਭ ਕੇ ਵਿਸ਼ਲੇਸ਼ਣ ਕਰਨਾ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਚੰਗੀ ਪ੍ਰਾਪਤੀ ਰਹੇ ਹਨ। ਰੈਸ਼ਨਲਿਸਟ ਸੋਚ ਦੇ ਮਨੋਵਿਗਿਆਨ ਨਾਲ ਇਸ ਸੁਮੇਲ ਨੂੰ ਮਾਨਸਿਕ ਰੋਗੀਆਂ ਤੋਂ ਅੱਗੇ ਮਨੁੱਖੀ ਵਿਵਹਾਰ ਦੇ ਹੋਰ ਪੱਖਾਂ ਤੇ ਵੀ ਲਾਗੂ ਕਰਨ ਦੀ ਲੋੜ ਹੈ।

3. ਤਰਕਸ਼ੀਲ ਸੋਸਾਇਟੀ ਪੰਜਾਬ ਦੇ ਮਾਰਕਸਵਾਦ ਨਾਲ ਵਿਚਾਰਧਾਰਕ. ਸਬੰਧਾਂ ਦਾ ਪੁਨਰ-ਮੁਲਅੰਕਣ ਕਰਨਾ ਜਰੂਰੀ ਹੈ। ਕੋਈ ਵਿਅਕਤੀ ਰੈਸ਼ਨਲਿਸਟ ਹੋਕੇ ਮਾਰਕਸਵਾਦ ਨੂੰ ਸਹੀ ਸਮਝਦਾ ਹੈ ਤਾਂ ਠੀਕ ਹੈ ਪਰ ਇਹ ਸੋਚਣਾ ਕਿ ਹਰ ਰੈਸ਼ਨਲਿਸਟ ਮਾਰਕਸਵਾਦੀ ਹੀ ਹੋਣਾ ਚਾਹੀਦਾ ਹੈ ਇਹ ਠੀਕ ਨਹੀ ਹੈ। ਇਸ ਗੱਲ ਨੇ ਤਰਕਸ਼ੀਲ ਸੋਸਾਇਟੀ ਪੰਜਾਬ ਦਾ ਆਧਾਰ ਸੁੰਗੇੜ ਕੇ ਰੱਖਿਆ ਹੈ। ਰੈਸ਼ਨਲਿਜ਼ਮ ਤਾਂ ਹਰ ਵਿਚਾਰਧਾਰਾ ਨੂੰ ਤਰਕ ਦੇ ਆਧਾਰ 'ਤੇ ਪਰਖਣ ਅਤੇ ਮੰਨਣ ਦਾ ਹਾਮੀ ਹੈ।

4. ਤਰਕਸ਼ੀਲ ਸੋਸਾਇਟੀ ਪੰਜਾਬ ਹੋਰ ਰੈਸ਼ਨਲਿਸਟਾਂ ਵਾਂਗ ਇਹ ਮੰਨਦੀ ਹੈ ਕਿ ਹਰ ਕਾਰਜ ਦਾ ਕਾਰਨ ਹੁੰਦਾ, ਇਹ ਬੁਨਿਆਦੀ ਤਰਕਸ਼ੀਲ ਧਾਰਨਾ ਵੀ ਸਿਧਾਂਤਕ ਪੱਖੋਂ ਤਾਂ ਦਰੁਸਤ ਹੈ ਪਰ ਅਸੀ ਕਾਰਜ-ਕਾਰਨ ਲੜੀ ਨੂੰ ਇਕਹਰੀ ਲੜੀ ਦੇ ਰੂਪ ਵਿੱਚ ਦੇਖਣ ਦੇ ਆਦੀ ਹਾਂ। ਅਸਲ ਵਿੱਚ ਹਰ ਕਾਰਜ, ਖਾਸ ਕਰ ਮਨੁੱਖੀ ਵਿਵਹਾਰ ਨਾਲ ਸਬੰਧਿਤ ਕਾਰਜ, ਦੇ ਪਿਛੇ ਸੈਂਕੜੇ ਕਾਰਨ ਕਾਰਜਸ਼ੀਲ ਹੁੰਦੇ ਹਨ ਅਤੇ ਉਹ ਕਾਰਨ ਖੁਦ ਅੱਗੋਂ ਅਣਗਿਣਤ ਕਾਰਜਾਂ ਦਾ ਸਿੱਟਾ ਹੁੰਦੇ ਹਨ। ਯਾਨੀ ਕਿ ਹਰ ਕੁਦਰਤੀ ਅਤੇ ਸਮਾਜਿਕ ਵਰਤਾਰੇ ਦੇ ਪਿੱਛੇ ਕਾਰਜ-ਕਾਰਨ-ਕਾਰਜ ਦਾ ਇੱਕ ਗੁੰਝਲਦਾਰ ਪ੍ਰਬੰਧ ਹੁੰਦਾ ਹੈ। ਕਾਰਜ ਕਾਰਨਾਂ ਦਾ ਇਹ ਗੁੰਝਲਦਾਰ ਪ੍ਰਬੰਧ ਕਈ ਵਾਰ ਮਨੁੱਖੀ ਬੁੱਧੀ ਦੇ ਵਿਸ਼ਲੇਸ਼ਣ ਦੇ ਘੇਰੇ ਵਿੱਚ ਨਹੀਂ ਆਉਂਦਾ। ਅਜਿਹੀ ਹਾਲਤ ਵਿੱਚ ਅਕਸਰ ਦੋ ਗਲਤ ਰਾਹ ਵੇਖਣ ਨੂੰ ਮਿਲਦੇ ਹਨ : ਪਹਿਲਾ ਅਜਿਹੇ ਗੁੰਝਲਦਾਰ ਵਰਤਾਰਿਆਂ ਨੂੰ ਰੱਬੀ ਇੱਛਾ ਦਾ ਸਿੱਟਾ ਸਮਝ ਲੈਣਾ (ਧਾਰਮਿਕ ਲੋਕ ਇਸ ਗਲਤ ਸੋਚ ਦਾ ਸ਼ਿਕਾਰ ਹੁੰਦੇ ਹਨ) ਅਤੇ ਦੂਸਰਾ ਇਹ ਕਿ ਅਜਿਹੇ ਵਰਤਾਰਿਆਂ ਦਾ ਸਿੱਧੜ ਸਰਲੀਕਰਨ ਕਰਕੇ ਇਨ੍ਹਾਂ ਉਪਰ ਠੋਸਣ ਲਈ ਆਪਣਾ ਤਰਕ ਘੜ ਲੈਣਾ (ਤਰਕਸ਼ੀਲ ਅਕਸਰ ਇਸ ਨੁਕਸ ਦਾ ਸ਼ਿਕਾਰ ਹੁੰਦੇ ਹਨ)। ਸੋ ਹਰ ਵਰਤਾਰੇ ਉਪਰ ਆਪਣਾ ਤਰਕ ਠੋਸਣ ਦੀ ਬਜਾਏ ਵਰਤਾਰਿਆਂ ਬਾਰੇ ਹੋਰ ਜਾਣਨ ਦੀ ਲੋੜ ਸਵੀਕਾਰਦੇ ਹੋਏ ਨਵੇਂ ਸਿਰਜਣਾਤਮਿਕ ਹੱਲ ਪੇਸ਼ ਕਰਨ ਦੀ ਰੁਚੀ ਪੈਦਾ ਕਰਨ ਦੀ ਲੋੜ ਹੈ।

5. ਕਲਾਸੀਕਲ ਰੈਸ਼ਨਲਿਜ਼ਮ ਦੀ ਸੋਚ ਵਿਧੀ ਵਿੱਚ ਪਾਇਆ ਜਾਂਦਾ ਵੱਡਾ ਵਿਗਾੜ ਕਿ ਮਨੁੱਖੀ ਵਿਵਹਾਰ ਸਮੇਤ ਸਾਰੇ ਕੁਦਰਤੀ ਅਤੇ ਸਮਾਜਿਕ ਵਰਤਾਰਿਆਂ ਦੀ ਹਿਸਾਬੀ ਫਾਰਮੂਲਿਆਂ ਵਾਲੇ ਢੰਗ ਨਾਲ ਵਿਆਖਿਆ ਕਰਨੀ ਅਤੇ ਉਨ੍ਹਾਂ ਪ੍ਰਤੀ ਮਸ਼ੀਨੀ ਪਹੁੰਚ ਅਪਨਾਉਣੀ, ਇਹ ਤਰਕਸ਼ੀਲ ਸੋਸਾਇਟੀ ਪੰਜਾਬ ਵਿੱਚ ਵੀ ਉਸੇ ਤਰ੍ਹਾਂ ਪਾਇਆ ਜਾਂਦਾ ਹੈ। ਇਸਦੇ ਮੈਂਬਰਾਂ ਦੇ ਮਾਰਕਸਵਾਦੀ ਪਿਛੋਕੜ ਨੇ ਇਸ ਵਿਗਾੜ ਨੂੰ ਹੋਰ ਪੱਕਿਆਂ ਕੀਤਾ ਹੈ। ਮਨੁੱਖੀ ਵਿਵਹਾਰ ਦੇ ਮਾਮਲੇ ਵਿੱਚ ਕਾਰਜ ਕਾਰਨ ਸਬੰਧਾਂ ਦੀ ਪਹਿਲਾਂ ਵਰਣਨ ਕੀਤੀ ਗੁੰਝਲਦਾਰਤਾ ਨੂੰ ਨਾ ਸਮਝਣਾ ਵੀ ਇਸ ਲਈ ਜਿਮੇਂਵਾਰ ਹੈ।

ਕਿਹਾ ਜਾ ਸਕਦਾ ਹੈ ਕਿ ਤਰਕਸ਼ੀਲ ਸੋਸਾਇਟੀ ਪੰਜਾਬ ਵਾਲੀ ਤਰਕਸ਼ੀਲਤਾ ਨੇ 17-18ਵੀਂ ਸਦੀ ਵਾਲੇ ਰੈਸ਼ਨਲਿਜ਼ਮ ਦੇ ਕੁਝ ਨੁਕਸ ਛੱਡੇ ਹਨ ਪਰ ਕੁਝ ਹੋਰ ਨੁਕਸ ਛੱਡਣ ਦੀ ਲੋੜ ਹੈ। ਸਾਡੇ ਲੋਕਾਂ ਨੂੰ ਧਾਰਮਿਕ ਅਤੇ ਵਿਚਾਰਧਾਰਕ, ਦੋਨੋਂ ਤਰ੍ਹਾਂ ਦੇ ਕੱਟੜਪੁਣੇ ਦੀ ਜੜ੍ਹਤਾ ਵਿਚੋਂ ਕੱਢਣ ਲਈ ਤਰਕਸ਼ੀਲਤਾ ਸਾਰਥਿਕ ਰੋਲ ਨਿਭਾ ਸਕਦੀ ਹੈ, ਪਰ ਇਹ ਕਾਰਜ ਕਰਨ ਲਈ ਇਸਨੂੰ ਖੁਦ ਨੂੰ ਪਹਿਲਾਂ ਰਟੇ ਹੋਏ ਵਿਚਾਰਧਾਰਕ ਚੌਖਟਿਆਂ ਵਿਚੋਂ ਬਾਹਰ ਆਉਣਾ ਹੋਵੇਗਾ ਅਤੇ ਮਨੁੱਖੀ ਵਿਵਹਾਰ ਅਤੇ ਸਮਾਜਿਕ ਸਭਿਆਚਾਰਕ ਵਰਤਾਰਿਆਂ ਦੀਆਂ ਗੁੰਝਲਾਂ ਨੂੰ ਵਧੇਰੇ ਖੁੱਲ੍ਹੇ ਮਨ ਨਾਲ ਪਰਵਾਣਨਾ ਹੋਵੇਗਾ।

***(ਤਰਕਸ਼ੀਲਤਾ ਦੇ ਵਿਸ਼ੇ ਉਪਰ ਇਹ ਪੇਪਰ ਸਮਰਾਲਾ ਵਿਖੇ 7 ਸਤੰਬਰ ਨੂੰ ਕਰਵਾ ਏ ਗਏ ਸੈਮੀਨਾਰ ਵਿੱਚ ਪੜ੍ਹਿਆ ਗਿਆ।)***

# ਲੜਕਾ ਜਾਂ ਲੜਕੀ ਦੀ ਚੋਣ ਤੁਹਾਡੇ ਹੱਥ

*ਜਰਗਸ਼ੇਰ ਸਿੰਘ ਪੂਹਲੀ*

ਭਾਰਤ ਨੂੰ ਆਜ਼ਾਦ ਹੋਇਆਂ 50 ਵਰ੍ਹੇ ਤੋਂ ਉਪਰ ਹੋ ਗਏ ਹਨ। ਸਾਇੰਸ, ਸਨਅਤ, ਤਕਨਾਲੋਜੀ, ਖੇਤੀਬਾੜੀ, ਪ੍ਰਮਾਣੂ ਊਰਜਾ ਅਤੇ ਪੁਲਾੜ ਦੇ ਖੇਤਰ ਵਿੱਚ ਦੇਸ਼ ਨੇ ਅਥਾਹ ਤਰੱਕੀ ਕੀਤੀ ਹੈ। ਪਰੰਤੂ ਅੱਜ ਦੇ ਸਮਾਜ ਨੂੰ ਅਸੀਂ ਦਕਿਆਨੂਸੀ ਵਿਚਾਰਾਂ ਵਿਚੋਂ ਬਾਹਰ ਨਹੀਂ ਕੱਢ ਸਕੇ। ਜਿਵੇਂ ਲੜਕੇ ਅਤੇ ਲੜਕੀ ਵਿੱਚ ਫਰਕ ਸਮਝਣਾ ਘਰ ਵਿੱਚ ਜਦ ਲੜਕੇ ਦਾ ਜਨਮ ਹੁੰਦਾ ਹੈ ਤਾਂ ਸਾਰੇ ਆਂਢ ਗੁਆਂਢ ਵਿੱਚ ਇੱਥੋਂ ਤੱਕ ਕਿ ਰਿਸ਼ਤੇਦਾਰਾਂ ਵੱਲੋਂ ਵੀ ਖੁਸ਼ੀ ਮਨਾਈ ਜਾਂਦੀ ਹੈ। ਮਠਿਆਈਆਂ ਵੰਡੀਆਂ ਜਾਂਦੀਆਂ ਹਨ। ਇਸ ਦੇ ਉਲਟ ਲੜਕੀ ਦੇ ਜਨਮ ਲੈਣ ਤੇ ਸਾਰੇ ਸਕੇ ਸਬੰਧੀਆਂ ਵਿੱਚ ਮਾਤਮ ਛਾ ਜਾਂਦਾ ਹੈ।

ਲੜਕੇ ਦੇ ਜਨਮ ਲਈ ਕਈ ਬੇਸਮਝ ਜੋੜੇ ਪਾਖੰਡੀ ਸਾਧਾਂ, ਚੇਲਿਆਂ, ਅਖੌਤੀ ਡਾਕਟਰਾਂ, ਜੋ ਵੱਡੇ ਵੱਡੇ ਬੋਰਡ ਲਾ ਕੇ ਲੋਕਾਂ ਨੂੰ ਭਰਮਾਉਂਦੇ ਹਨ, ਦੇ ਚੱਕਰਾਂ ਵਿਚ ਪੈ ਕੇ ਅੰਨ੍ਹੀ ਲੁਟ ਕਰਵਾਉਂਦੇ ਹਨ। ਜਿਹਨਾਂ ਘਰਾਂ ਵਿੱਚ ਪਹਿਲਾਂ ਲੜਕੀ ਹੈ ਉਹ ਚਾਹੁੰਦੇ ਹਨ ਕਿ ਦੂਜੀ ਲੜਕੀ ਨਾ ਹੀ ਪੈਦਾ ਹੋਵੇ। ਨਤੀਜੇ ਵਜੋਂ ਵਾਰ ਵਾਰ ਅਲਟਰਾ ਸਾਉਂਡ ਟੈਸਟ ਕਰਵਾ ਕੇ ਗਰਭਪਾਤ ਕਰਵਾ ਦਿੰਦੇ ਹਨ। ਸਿੱਟੇ ਵਜੋਂ ਔਰਤਾਂ ਕਈ ਗੰਭੀਰ ਬਿਮਾਰੀਆਂ ਦੀਆਂ ਸ਼ਿਕਾਰ ਹੋ ਜਾਂਦੀਆਂ ਹਨ ਅਤੇ ਉਨ੍ਹਾਂ ਦੀ ਸਿਹਤ ਬਹੁਤ ਕਮਜ਼ੋਰ ਹੋ ਜਾਂਦੀ ਹੈ।

ਆਮ ਤੌਰ ਤੇ ਸਮਝਿਆ ਜਾਂਦਾ ਹੈ ਕਿ ਲੜਕੀ ਜਾਂ ਲੜਕੇ ਦੇ ਜਨਮ ਲਈ ਸਿਰਫ ਔਰਤ ਹੀ ਜ਼ਿੰਮੇਵਾਰ ਹੈ। ਇਸ ਗੱਲ ਨੂੰ ਲੈ ਕੇ ਬਹੁਤ ਘਰਾਂ ਵਿਚ ਕਲੇਸ਼ ਪੈ ਜਾਂਦਾ ਹੈ ਕਿ ਇਹ ਜਨਾਨੀ ਤਾਂ ਸਿਰਫ ਲੜਕੀਆਂ ਨੂੰ ਹੀ ਜਨਮ ਦਿੰਦੀ ਹੈ। ਇਹ ਧਾਰਨਾ ਸਰਾਸਰ ਗਲਤ ਹੈ। ਲੜਕੇ ਜਾਂ ਲੜਕੀ ਦਾ ਜਨਮ ਸਿਰਫ ਪੁਰਸ਼ ਤੇ ਹੀ ਨਿਰਭਰ ਕਰਦਾ ਹੈ।

**ਪੁਰਸ਼ ਜ਼ਿੰਮੇਵਾਰ ਕਿਵੇਂ:**

ਹਰ ਮਹੀਨੇ ਔਰਤ ਦੇ ਗਰਭ ਵਿੱਚ ਮਹਾਂਵਾਰੀ ਤੋਂ ਬਾਅਦ ਇੱਕ ਆਂਡਾ ਪਕੱਦਾ ਹੈ। ਜਦੋਂ ਇਸ ਦਾ ਮੇਲ ਨਰ ਸ਼ੁਕਰਾਣੂ ਨਾਲ ਹੁੰਦਾ ਹੈ ਤਾਂ ਯੁਗਮਕ ਬਣਦਾ ਹੈ। ਔਰਤ ਅਤੇ ਪੁਰਸ਼ ਦੇ ਅੰਡੇ ਅਤੇ ਸ਼ੁਰਕਾਣੂ ਵਿੱਚ 23 ਜੋੜੇ ਗੁਣ ਸੂਤਰਾਂ (ਕਰੋਮੋਸੋਮਜ਼) ਦੇ ਹੁੰਦੇ ਹਨ। ਜਿਹਨਾਂ ਵਿਚੋਂ 22 ਜੋੜੇ ਅਲਿੰਗੀ ਗੁਣ ਸੂਤਰ ਅਤੇ ਇੱਕ ਇੱਕ ਜੋੜਾ ਲਿੰਗੀ ਗੁਣ ਸੂਤਰ ਦਾ ਹੁੰਦਾ ਹੈ। ਔਰਤ ਦੇ ਇਸ ਲਿੰਗੀ ਗੁਣ ਸੂਤਰ ਦੇ ਜੋੜੇ ਨੂੰ ×× ਗੁਣ ਸੂਤਰ ਕਿਹਾ ਜਾਂਦਾ ਹੈ। ਇਹ ਦੋਵੇਂ ਗੁਣ ਸੂਤਰਾਂ ਭਾਵ ×× ਲੜਕੀ ਦੇ ਜਨਮ ਲਈ ਜ਼ਿੰਮੇਵਾਰ ਹੁੰਦੇ ਹਨ।

ਪਰੰਤੂ ਪੁਰਸ਼ ਗੁਣ ਸੂਤਰਾਂ ਦੋ ਅਲੱਗ ਅਲੱਗ ਗੁਣ ਸੂਤਰਾਂ ਦਾ ਜੋੜਾ ਹੁੰਦਾ ਹੈ। ਇਹਨਾਂ ਨੂੰ x y ਕਿਹਾ ਜਾਂਦਾ ਹੈ। X ਗੁਣ ਸੂਤਰ ਲੜਕੀ ਦੀ ਪੈਦਾਇਸ਼ ਵਿੱਚ ਰੋਲ ਨਿਭਾਉਂਦਾ ਹੈ ਜਦੋਂ ਕਿ y ਗੁਣ ਸੂਤਰ ਲੜਕੇਂ ਦੀ ਪੈਦਾਇਸ਼ ਵਿਚ ਰੋਲ ਨਿਭਾਉਂਦਾ ਹੈ। ਜਦੋਂ ਕਿ ਅੰਡੇ ਅਤੇ ਸ਼ੁਕਰਾਣੂ ਦੇ ਮੇਲ ਸਮੇਂ ਜਦ ਯੁਗਮਕ ਬਣਦਾ ਹੈ ਤਾਂ ਔਰਤ ਅਤੇ ਪੁਰਸ਼ ਵਲੋਂ ਆਇਆ ਇੱਕ ਇੱਕ ਗੁਣ ਸੂਤਰ ਨਵੇਂ ਜੰਮਣ ਵਾਲੇ ਬੱਚੇ ਦਾ ਲਿੰਗ ਨਿਰਧਾਰਨ ਕਰਨ ਲਈ ਜ਼ਿੰਮੇਵਾਰ ਹੁੰਦਾ ਹੈ। ਔਰਤ ਦਾ ਸਿਰਫ X ਗੁਣਸੂਤਰ ਹੀ ਹੁੰਦਾ ਹੈ। ਜੇ ਪੁਰਸ਼ ਦਾ X ਗੁਣਸੂਤਰ ਭਾਗ ਲੈਂਦਾ ਹੈ ਤਾਂ ਪੈਦਾਇਸ਼ XX ਭਾਵ ਲੜਕੀ ਹੋਵੇਗੀ। ਜੇ ਪੁਰਸ਼ ਦਾ y ਗੁਣਸੂਤਰ ਮੇਲ ਕਰਦਾ ਹੈ ਤਾਂ ਪੈਦਾਇਸ਼ ਲੜਕਾ ਭਾਵ xy ਹੋਵੇਗੀ।




ਭਾਵੇਂ ਇਸ ਮੇਲ ਵਿਚ ਮੌਕਾ ਮੇਲ (Chance) ਦਾ ਵੱਡਾ ਰੋਲ ਹੈ ਪਰੰਤੂ ਕੁਝ ਕਾਰਣ ਅਜਿਹੇ ਭੀ ਹਨ ਜਿਹੜੇ ਇਸ ਮੌਕਾ ਮੇਲ ਜਾਂ ਇਹ ਕਹਿ ਲਵੋ ਕਿ ਬੱਚੇ ਦਾ ਲਿੰਗ ਨਿਰਧਾਰਣ ਕਰਨ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ ਜਿਵੇਂ :

**ਭੋਜਨ :**

ਜਦ ਇਸਤਰੀ ਪੁਰਸ਼ ਮਿਲਾਪ ਸਮੇਂ ਔਰਤ ਗਰਭ ਧਾਰਨ ਕਰਦੀ ਹੈ। ਉਸਤੋਂ 6 ਹਫਤੇ ਪਹਿਲਾਂ ਸਬੰਧਤ ਪੁਰਸ਼ ਵਲੋਂ ਸੇਵਨ ਕੀਤਾ ਭੋਜਨ ਇਸ ਲਿੰਗ ਨਿਰਧਾਰਨ ਦੀ ਕ੍ਰਿਆ ਵਿੱਚ ਅਹਿਮ ਰੋਲ ਅਦਾ ਕਰਦਾ ਹੈ।

ਕਨੇਡਾ ਦੇ ਡਾ: ਜੈਕੂ ਲੋਰੇਨ ਜਿਹੜੇ ਕਿ ਮਾਂਟਰੀਅਲ ਵਿੱਚ ਜੱਚਾ-ਬੱਚਾ ਅਤੇ ਔਰਤਾਂ ਦੇ ਰੋਗਾਂ ਦੇ ਮਾਹਿਰ ਹਨ ਅਤੇ ਫਰਾਂਸ ਦੇ ਡਾ: ਜੋਸਫ ਸਟੋਲਵੋਸਕੀ ਅਨੁਸਾਰ ਔਰਤ, ਖਾਸ ਕਰ ਪੁਰਸ਼ ਆਪਣੀਆਂ ਨਿੱਤ ਦਿਨ ਦੀਆਂ ਖਾਣ ਸਬੰਧੀ ਆਦਤਾਂ ਨੂੰ ਕਾਬੂ ਵਿੱਚ ਰੱਖ ਕੇ ਕਿਸੇ ਖਾਸ ਕਿਸਮ ਦਾ ਭੋਜਨ ਸੇਵਨ ਕਰਕੇ ਆਪਣੇ ਮਨ ਪਸੰਦ ਦੇ ਬੱਚੇ ਨੂੰ ਜਨਮ ਦੇ ਸਕਦੇ ਹਨ। ਉਹਨਾਂ ਦੇ ਅਨੁਸਾਰ 216 ਔਰਤਾਂ ਅਤੇ ਪੁਰਸ਼ਾਂ ਦੇ ਇੱਕ ਗਰੁੱਪ ਨੇ ਜਦ ਗਰਭ ਧਾਰਨ ਤੋਂ 6 ਹਫਤੇ ਪਹਿਲਾਂ ਖਾਸ ਕਿਸਮ ਦਾ ਭੋਜਨ ਸੇਵਨ ਕੀਤਾ ਤਾਂ ਉਹਨਾਂ ਵਿਚੋਂ 175 ਜੋੜਿਆਂ ਨੇ ਆਪਣੀ ਮਨ ਪਸੰਦ ਦੇ ਲਿੰਗ ਦੇ ਬੱਚੇ ਨੂੰ ਜਨਮ ਦਿੱਤਾ।

**ਖਾਸ ਕਿਸਮ ਦਾ ਭੋਜਨ ਕੀ ਹੈ :**

ਜਿਹੜੇ ਪੁਰਸ਼ ਆਪਣੇ ਭੋਜਨ ਵਿੱਚ ਸੋਡੀਅਮ ਅਤੇ ਪੋਟਾਸ਼ੀਅਮ ਦੀ ਮਾਤਰਾ ਵਧੇਰੇ ਲੈਂਦੇ ਹਨ ਜਾਂ ਕਹਿ ਲਵੋ ਤੇਜ ਲੂਣ ਵਾਲੀਆਂ ਚੀਜਾਂ ਪਸੰਦ ਕਰਦੇ ਹਨ ਅਤੇ ਪ੍ਰੋਟੀਨ ਭਰਪੂਰ ਭੋਜਨ ਲੈਂਦੇ ਹਨ ਉਹਨਾਂ ਦੇ ਵਿੱਚ y ਗੁਣ ਸੂਤਰਾਂ (y ਕਰੋਮੋਸੋਮਜ਼) ਦੀ ਬਹੁਲਤਾ ਹੁੰਦੀ ਹੈ ਭਾਵ ਉਹਨਾਂ ਦੇ ਜਿਆਦਾਤਰ ਲੜਕੇ ਹੀ ਪੈਦਾ ਹੁੰਦੇ ਹਨ। ਇਸ ਲਈ ਜਿਹੜੇ ਪੁਰਸ਼ ਲੜਕੇ ਦਾ ਜਨਮ ਚਾਹੁੰਦੇ ਹਨ ਉਹ ਕਰਾਰਾ ਨਮਕ, ਮਾਂਹ ਦੀ ਦਾਲ, ਰਾਜਮਾਂਹ, ਸੋਇਆਬੀਨ, ਮੀਟ ਵਗੈਰਾ ਦਾ ਸੇਵਨ ਜਿਆਦਾ ਕਰਨ। ਇਹ ਧਿਆਨ ਰੱਖਿਆ ਜਾਵੇ ਕਿ

(ਬਾਕੀ ਸਫਾ 16 ਤੇ)





# ਮਾਨਸਿਕ ਸ਼ਾਂਤੀ ਅਤੇ ਵਿਗਿਆਨ

*ਡਾ . ਸੁਰੇਸ਼ ਰਤਨ (ਡੈਨਮਾਰਕ)*

ਦੋ ਸਾਲ ਹੋਣ ਵਾਲੇ ਹਨ ਮੇਰੇ ਬਜੁਰਗ ਪਿਤਾ ਜੀ ਨੂੰ ਪੂਰੇ ਹੋਇਆਂ। ਉਸ ਵੇਲੇ ਉਨ੍ਹਾਂ ਦੇ ਭੋਗ ਤੇ ਅਸਥੀ ਪ੍ਰਵਾਹ ਦੀਆਂ ਰੀਤਾਂ ਪੂਰੀਆਂ ਕਰਕੇ ਡੈਨਮਾਰਕ ਵਿਚ ਵਾਪਸ ਆਪਣੀ ਵਿਗਿਆਨਕ ਖੋਜ ਦੁਨੀਆਂ ਵਿਚ ਪਰਤਿਆ ਸਾਂ ਤਾਂ ਸੁਭਾਵਕ ਹੀ ਸੀ ਕਿ ਮਨ ਬਹੁਤ ਉਦਾਸ, ਅਸ਼ਾਂਤ ਤੇ ਬੈਚੈਨ ਸੀ। ਤਦ ਮੈ ਇੱਕ ਖਤ ਵਿਚ ਆਪਣੀ ਛੋਟੀ ਭੈਣ ਸੰਨਿਆਸਣ ਮਾਂ ਸਿਵਾਣੀ ਨੂੰ ਲਿਖਿਆ ਸੀ ਕਿ ਤੁਸੀਂ ਧਾਰਮਿਕ ਲੋਕ ਕਿੰਨੇ ਸੌਖੇ ਹੋ ਕੇ ਜਦ ਕੁਝ ਮਾੜਾ ਵਾਪਰ ਗਿਆ, ਮਨ ਬੇਚੈਨ ਹੋਇਆ ਤਾਂ ਸਾਰੀ ਗੱਲ ਦਾ ਜ਼ਿੰਮਾ ਰੱਬ ਉਤੇ ਪਾ ਦਿੱਤਾ ਅਤੇ ਆਪ ਸੁਰਖਰੂ ਤੇ ਸ਼ਾਂਤ ਹੋ ਗਏ ਲੇਕਿਨ ਉਹ ਲੋਕ ਕੀ ਕਰਨ ਜੋ ਰੱਬ ਨੂੰ ਬਹਾਨਾ ਨਹੀਂ ਬਨਾਉਣਾ ਚਾਹੁੰਦੇ ? ਉਨ੍ਹਾਂ ਲੋਕਾਂ ਲਈ ਜਿੰਦਗੀ ਕਿੰਨੀ ਮੁਸ਼ਕਿਲ ਹੈ, ਜਿੰਨ੍ਹਾਂ ਨੂੰ ਦੁੱਖ ਸੁੱਖ ਵੇਲੇ ਦੀ ਹਰ ਜ਼ਿੰਮੇਵਾਰੀ ਆਪ ਹੀ ਲੈਣੀ ਪੈਂਦੀ ਹੈ ਤੇ ਆਪਣੇ ਮਨ ਦੀ ਸ਼ਾਂਤੀ ਲਈ ਰਸਤੇ ਵੀ ਆਪ ਲੱਭਣੇ ਪੈਂਦੇ ਹਨ।

ਇਨ੍ਹਾਂ ਸਵਾਲਾਂ ਨੇ ਮੇਰੇ ਅੰਦਰ ਅਨੇਕਾਂ ਹੋਰ ਸਵਾਲਾਂ ਦੀ ਲੜੀ ਨੂੰ ਉਸਾਰਿਆ ਤੇ ਕਈ ਸਾਲਾਂ ਤੋਂ ਧਰਮ ਤੇ ਵਿਗਿਆਨ ਬਾਰੇ ਮੇਰੇ ਦਿਲ ਦਿਮਾਗ ਵਿਚ ਚੱਲ ਰਹੇ ਬੌਧਿਕ ਦਵੰਦ ਨੂੰ ਕਿਸੇ ਹੱਦ ਤੱਕ ਸਮਝਣ ਤੇ ਸੁਲਝਾਉਣ ਦੀ ਮਦਦ ਕੀਤੀ। ਹਜਾਰਾਂ ਸਾਲਾਂ ਤੋਂ ਹਰ ਸਮਾਜ ਵਿਚ ਕਿਸੇ ਨਾ ਕਿਸੇ ਰੂਪ ਵਿਚ ਚਲੇ ਆ ਰਹੇ ਧਰਮ ਅਤੇ ਰੱਬ ਦੀ ਹੋਂਦ ਵਿਚ ਵਿਸ਼ਵਾਸ ਨੂੰ ਮਨੁੱਖ ਦੀ ਭਾਵਨਾਤਮਕ ਲੋੜ ਦੇ ਰੂਪ ਵਿਚ ਸਾਹਮਣੇ ਲਿਆਂਦਾ। ਇਸ ਦੇ ਨਾਲ ਹੀ ਮੇਰੀ ਵਿਗਿਆਨਕ ਸੋਚਣੀ ਨੇ ਇਹ ਪ੍ਰਤੱਖ ਕਰ ਦਿੱਤਾ ਕਿ ਰੱਬ ਦੀ ਹੋਂਦ ਮਨੁੱਖ ਦੀ ਇਸੇ ਲੋੜ ਦੀ ਪੂਰਤੀ ਕਰਨ ਦਾ ਇੱਕ ਬਹਾਨਾ ਹੈ ਹੋਰ ਕੁਝ ਵੀ ਨਹੀਂ।

## ਮਨੁੱਖ ਦੀ ਲੋੜ

ਕੁੱਲੀ, ਗੁੱਲੀ ਜੁੱਲੀ ਜਾਂ ਰੋਟੀ, ਕੱਪੜਾ, ਮਕਾਨ ਦੀਆਂ ਸਥੂਲ ਪਦਾਰਥਕ ਤੇ ਸਰੀਰਕ ਲੋੜਾਂ ਤੋਂ ਇਲਾਵਾ ਮਨੁੱਖ ਦੀਆਂ ਕੁਝ ਬੌਧਿਕ ਤੇ ਭਾਵਨਾਤਮਕ ਲੋੜਾਂ ਵੀ ਹਨ। ਜੀਵ ਵਿਕਾਸ ਦੇ ਚਾਰ ਅਰਬ ਸਾਲਾਂ ਦੇ ਇਤਿਹਾਸ ਵਿੱਚ ਅਜੋਕੇ ਮਨੁੱਖ ਦੀ ਹੋਂਦ ਕੋਈ ਦੋ ਲੱਖ ਸਾਲ ਪਹਿਲਾਂ ਸ਼ੁਰੂ ਹੁੰਦੀ ਹੈ। ਮਨੁੱਖ ਦੇ ਸਮਾਜਿਕ ਵਿਕਾਸ ਦੇ ਨਾਲ ਨਾਲ ਬੌਧਿਕ ਵਿਕਾਸ ਹੋਣਾ ਵੀ ਸ਼ੁਰੂ ਹੋਇਆ। ਮਨੁੱਖ ਨੇ ਆਪਣੇ ਆਲੇ ਦੁਆਲੇਂ ਨੂੰ ਸਮਝਣ, ਘੋਖਣ ਤੇ ਬਦਲਣ ਦੇ ਯਤਨ ਸ਼ੁਰੂ ਕੀਤੇ। ਹਵਾ ਪਾਣੀ, ਅੱਗ ਦੀਆਂ ਕੁਦਰਤੀ ਤਾਕਤਾਂ ਦੇ ਸਾਹਮਣੇ ਮਨੁੱਖ ਦੀ ਬੇਬਸੀ ਨੇ ਉਸ ਅੰਦਰ ਡਰ ਤੇ ਦਹਿਸ਼ਤ ਪੈਦਾ ਕੀਤੀ। ਇੱਕ ਮਨੁੱਖ ਦਾ ਕਿਸੇ ਦੂਜੇ ਮਨੁੱਖ ਨਾਲ ਸਰੀਰਕ ਲੋੜ ਤੋਂ ਇਲਾਵਾ ਬੌਧਿਕ ਤੇ ਭਾਵਨਾਤਮਕ ਰੂਪ ਵਿਚ ਜੁੜਨਾ ਉਸ ਦਾ ਇਸ ਡਰ ਤੋਂ ਮੁਕਤ ਹੋਣ ਵੱਲ ਬੁਨਿਆਦੀ ਕਦਮ ਸੀ। ਆਪਣੇ ਤੋਂ ਪਰ੍ਹਾਂ, ਆਪਣੀਆਂ ਸਰੀਰਕ ਤੇ ਮਾਨਸਿਕ ਸੀਮਾਵਾਂ ਤੋਂ ਪਰ੍ਹਾਂ ਕਿਸੇ ਵੱਡੇ ਘੇਰੇ ਨਾਲ ਜੁੜਨਾ ਮਨੁੱਖ ਦੀ ਹੋਂਦ ਕਾਇਮ ਰੱਖਣ ਲਈ ਸਭ ਤੋਂ ਜਰੂਰੀ ਲੋੜ ਸੀ।

ਸਭ ਤੋਂ ਪਹਿਲਾਂ ਮਨੁੱਖ ਆਪਣੇ ਬਿਲਕੁਲ ਨੇੜੇ ਦੇ ਆਲੇ ਦੁਆਲੇ ਤੇ ਹੋਰ ਮਨੁੱਖਾਂ ਨਾਲ ਜੁੜਦਾ ਹੈ। ਹੌਲੀ ਹੌਲੀ ਉਸ ਦੇ ਬੌਧਿਕ ਤੇ ਮਾਨਸਿਕ ਵਿਕਾਸ ਦੇ ਨਾਲ ਨਾਲ ਉਸ ਦਾ ਜੁੜਨ ਘੇਰਾ ਵੀ ਵਿਕਸਤ ਹੁੰਦਾ ਜਾਂਦਾ ਹੈ। ਰਿਸ਼ਤੇਦਾਰੀਆਂ, ਦੋਸਤੀਆਂ, ਕੌਮੀ-ਪ੍ਰਾਂਤੀ-ਦੇਸੀ-ਨਸਲੀ ਪਹਿਚਾਨ, ਇਹ ਸਭ ਉਸੇ ਜੁੜਨ ਲੋੜ ਤੇ ਉਸ ਦੀ ਪੂਰਤੀ ਦੇ ਸਾਧਨਾਂ ਦੀਆਂ ਨਿਸ਼ਾਨੀਆਂ ਹਨ। ਜੇ ਕਿਧਰੇ ਕੋਈ ਇਸ ਧਰਤੀ ਤੋਂ ਦੂਰ ਕਿਸੇ ਹੋਰ ਗ੍ਰਹਿ ਦੇ ਵਾਸੀ ਮਨੁੱਖ ਦੇ ਸਾਹਮਣੇ ਆ ਜਾਣ ਤਾਂ ਇਸ ਧਰਤੀ ਦੇ ਸਾਰੇ ਮਨੁੱਖ ਸਿਰਫ ਤੇ ਸਿਰਫ ਮਨੁੱਖੀ ਰੂਪ ਵਿੱਚ ਇੱਕ ਦੂਜੇ ਨਾਲ ਜੁੜ ਜਾਣਗੇ।

ਜੁੜਨ ਦਾ ਇੱਕ ਹੋਰ ਰੂਪ ਹੈ ਕਲਾ ਤੇ ਗਿਆਨ ਰਾਹੀਂ ਜੁੜਨਾ। ਸਾਹਿਤ, ਸੰਗੀਤ, ਚਿਤਰਕਾਰੀ, ਮੂਰਤੀਸਾਜ ਵਰਗੀਆਂ ਕਲਾਵਾਂ ਤੋਂ ਲੈ ਕੇ ਗਿਆਨ, ਮਨੋਵਿਗਿਆਨ ਤੇ ਬ੍ਰਹਮਗਿਆਨ ਦੀਆਂ ਗੱਲਾਂ ਬਾਰੇ ਅਤੇ ਗੁੰਝਲਦਾਰ ਫਿਲੌਸਫੀਆਂ ਦਾ ਪਸਾਰ ਮਨੁੱਖ ਦੀ ਇਸੇ ਜੁੜੇ ਰਹਿਣ ਦੀ ਭਾਵਨਾ ਦਾ ਪ੍ਰਤੀਕ ਹੈ। ਕੁਝ ਸਾਲ ਪਹਿਲਾਂ ਦੀ ਗੱਲ ਹੈ, ਮੈਂ ਕਿਸੇ ਵਿਗਿਆਨਕ ਕਾਨਫਰੰਸ ਦੇ ਸਿਲਸਿਲੇ ਵਿੱਚ ਯੂਨਾਨ ਦੇ ਇੱਕ ਪੁਰਾਣੇ ਟਾਪੂ ਸਪੈਤਸੀਜ਼ ਗਿਆ ਸਾਂ। ਉਥੇ ਅਸੀਂ ਕਈ ਵਿਗਿਆਨੀ ਇਕੱਠੇ ਹੋ ਕੇ ਬਹੁਤ ਪੁਰਾਣੇ ਯੂਨਾਨੀ ਡਰਾਮਾ ਥੀਏਟਰ ਵਿੱਚ ਗਏ। ਕੋਈ ਦੋ ਹਜਾਰ ਸਾਲ ਪਹਿਲਾਂ ਦਾ ਲਿਖਿਆ ਯੂਨਾਨੀ ਭਾਸ਼ਾ ਦਾ ਡਰਾਮਾ ਚੱਲ ਰਿਹਾ ਸੀ। ਮੈਂ ਸਟੇਜ ਦੇ ਬਿਲਕੁਲ ਸਾਹਮਣੇ ਵਾਲੀਆਂ ਪੁਰਾਣੇ ਪੱਥਰਾਂ ਦੀਆਂ ਪੌੜੀਆਂ 'ਤੇ ਬੈਠਾ ਬਗੈਰ ਭਾਸ਼ਾ ਦੀ ਸਮਝ ਤੋਂ ਵੀ ਮੰਤਰ ਮੁਗਧ ਹੋਇਆ ਪਿਆ ਸਾਂ। ਅਚਾਨਕ ਕੁਝ ਦੇਰ ਬਾਅਦ ਮੇਰਾ ਧਿਆਨ ਆਪਣੇ ਹੀ ਚਿਹਰੇ ਵੱਲ ਗਿਆ, ਜਿੱਥੇ ਮੇਰੇ ਪਰਲ-ਪਰਲ ਵਗ ਰਹੇ ਅੱਥਰੂਆਂ ਨਾਲ ਮੇਰੀ ਦਾੜ੍ਹੀ ਗੜੁੱਚ ਹੋਈ ਪਈ ਸੀ।

ਉਸ ਦਿਨ ਮੈਂ ਆਪਣੇ ਆਪ ਨੂੰ ਇੱਕੋ ਪਲ ਵਿੱਚ ਬਹੁਤ ਹੀ ਛੋਟਾ ਤੇ ਬਹੁਤ ਹੀ ਵੱਡਾ ਮਹਿਸੂਸ ਕੀਤਾ। ਛੋਟਾ ਇਸ ਲਈ ਕਿ ਮਨੁੱਖ ਦੀ ਹਜਾਰਾਂ ਸਾਲਾਂ ਤੋਂ ਚਲੀ ਆ ਰਹੀ ਕਲਾਤਮਕ ਤੇ ਰਚਨਾਤਮਕ ਮਹਾਨਤਾ ਦੇ ਸਾਹਮਣੇ ਇੱਕ ਇਕੱਲੇ ਇਨਸਾਨ ਰੂਪ ਵਿੱਚ ਮੈਂ, ਮੇਰੀ ਵਿਗਿਆਨਕ ਖੋਜ, ਮੇਰਾ ਸਭ ਕੁਝ ਕਿੰਨਾ ਅਦਨਾ ਤੇ ਛੋਟਾ ਸੀ, ਪਰ ਨਾਲ ਹੀ ਬਹੁਤ ਵੱਡਾ ਇਸ ਲਈ ਕਿ ਮੈਂ ਮਨੁੱਖ ਤੇ ਮਨੁੱਖਤਾ ਦੀ ਕੈਸੀ ਮਹਾਨ ਪਰੰਪਰਾ ਦਾ ਹਿੱਸਾ ਸਾਂ ਜਿਸ ਨੇ ਐਸੇ-ਐਸੇ ਮਹਾਨ ਕੰਮ ਕੀਤੇ ਹਨ ਤੇ ਬੁਨਿਆਦੀ ਰੂਪ ਵਿੱਚ ਇੱਕ ਮਨੁੱਖ ਹੋਣ ਦੇ ਨਾਂਤੇ ਮੈਂ ਵੀ ਉਹ ਕੰਮ ਕਰਨ ਦੇ ਯੋਗ ਹਾਂ।

ਆਪਣੇ ਆਪ ਨੂੰ ਆਪਣੇ ਤੋਂ ਕਿਤੇ ਵੱਡੇ ਤੇ ਵਿਸ਼ਾਲ

ਘੇਰੇ ਨਾਲ ਜੁੜਿਆ ਮਹਿਸੂਸ ਕਰਨਾ ਹੀ ਹਰ ਮਨੁੱਖ ਦੀ ਸਦੀਵੀ ਅੰਦੂਰਨੀ ਲੋੜ ਹੈ। ਇਹ ਜੁੜਨ ਦੀ ਭਾਵਨਾ ਤੇ ਜੁੜੇ ਮਹਿਸੂਸ ਕਰਨ ਦੀ ਸ਼ਕਤੀ ਮਨੁੱਖ ਦਾ ਸਭ ਤੋਂ ਵੱਡਾ ਖ਼ਲਾਅ, ਖਾਲੀਪਨ, ਇਕੱਲਾਪਨ, ਹਨੇਰਾ ਖਤਮ ਕਰਦੇ ਹਨ। ਇਹੀ ਖਲਾਅ, ਖਾਲੀਪਨ, ਇਕੱਲਾਪਨ ਤੇ ਕੁੱਝ ਨਾ ਜਾਣਦੇ ਹੋਣ ਦਾ ਹਨੇਰਾ ਮਨੁੱਖ ਦੀ ਸਾਰੀ ਬੇਚੈਨੀ, ਸਾਰੀ ਅਸ਼ਾਂਤੀ ਸਾਰੇ ਦੁੱਖਾਂ ਦਾ ਕਾਰਨ ਹੈ ।

**ਧਰਮ ਕਿ ਵਿਗਿਆਨ ਕਿ ਦੋਵੇ ?**

ਮਨੁੱਖ ਨੂੰ ਸਭ ਤੋਂ ਵੱਧ ਡਰ ਹਨੇਰੇ ਤੋਂ ਲੱਗਦਾ ਹੈ ਤੇ ਖਾਸ ਕਰਕੇ ਅਗਿਆਨਤਾ ਦੇ ਹਨੇਰੇ ਤੋਂ, ਉਸ ਡਰ ਤੋਂ ਛੁਟਕਾਰਾ ਪਾਉਣ ਲਈ ਮਨੁੱਖ ਨੇ ਕਈ ਢੰਗ ਤਰੀਕੇ ਈਜ਼ਾਦ ਕੀਤੇ ਤੇ ਸਮੇਂ-ਸਮੇਂ ਨਾਲ ਉਨ੍ਹਾਂ ਵਿੱਚ ਕਈ ਤਬਦੀਲੀਆਂ ਲਿਆਂਦੀਆਂ। ਕੁਦਰਤੀ ਤਾਕਤਾਂ ਦੇ ਕਾਰਨਾਂ ਪ੍ਰਤੀ ਅਗਿਆਨਤਾ ਦੇ ਹਨੇਰੇ ਨੇ ਵਾਯੂ ਦੇਵਤਾ, ਜਲ ਦੇਵਤਾ, ਅਗਨੀ ਦੇਵਤਾ, ਸੂਰਜ ਦੇਵਤਾ ਵਰਗੇ ਅਨੇਕ ਦੇਵੀ ਦੇਵਤਿਆਂ ਤੇ ਹੋਰ ਧਾਰਨਾਵਾਂ ਨੂੰ ਜਨਮ ਦਿੱਤਾ। ਬ੍ਰਹਿਮੰਡ ਦੇ ਬਣਨ ਦੀ ਕਿਰਿਆ ਤੇ ਬਾਕੀ ਜੀਵ ਜੰਤੂਆਂ ਤੇ ਮਨੁੱਖਾਂ ਦੇ ਬਣਨ ਦੀ ਕਿਰਿਆ ਪ੍ਰਤੀ ਅਗਿਆਨਤਾ ਦੇ ਹਨੇਰੇ ਨੇ ਸਰਬ ਸ਼ਕਤੀਮਾਨ ਪ੍ਰਮਾਤਮਾ ਤੇ ਰੱਬ ਦੀ ਧਾਰਨਾ ਨੂੰ ਪੈਦਾ ਕੀਤਾ। ਅਨੇਕਾਂ ਬਿਮਾਰੀਆਂ ਦੇ ਕਾਰਨਾਂ, ਬੁਢੇਪੇ ਦੇ ਕਾਰਨਾਂ ਤੇ ਮੌਤਾਂ ਦੇ ਕਾਰਨਾਂ ਪ੍ਰਤੀ ਅਗਿਆਨਤਾ ਦੇ ਹਨੇਰੇ ਨੇ ਨਾ ਸਿਰਫ ਕਈ ਦੇਵੀ ਦੇਵਤਿਆਂ ਨੂੰ ਸਗੋਂ ਕਈ ਹੋਰ ਧਾਰਨਾਵਾਂ ਨੂੰ ਜਨਮ ਦਿੱਤਾ। ਇਨਾਂ ਧਾਰਨਾਵਾਂ ਦੇ ਅਧਾਰ ਉੱਪਰ ਮਨੁੱਖ ਦੇ ਸਮਾਜਿਕ ਵਿਕਾਸ ਦੇ ਨਾਲ ਨਾਲ ਜਿੰਦਗੀ ਜਿਊਣ ਲਈ ਲੋੜੀਂਦੇ ਪਦਾਰਥਕ, ਸੱਭਿਆਚਾਰਕ ਤੇ ਭਾਵਨਾਤਮਕ ਕਾਨੂੰਨਾਂ ਤੇ ਕਦਰਾਂ ਕੀਮਤਾਂ ਦੇ ਗੁੰਝਲਦਾਰ ਪ੍ਰਬੰਧਾਂ ਨੇ ਕਈ ਧਰਮਾਂ ਨੂੰ ਜਨਮ ਦਿੱਤਾ ।

ਵਿਗਿਆਨ ਨੇ ਦੁਨੀਆਵੀ ਅਤੇ ਪਦਾਰਥੀ ਮਸਲਿਆਂ ਪ੍ਰਤੀ ਇੱਕ ਇੱਕ ਕਰਕੇ ਲੱਗਭੱਗ ਸਾਡੇ ਅਗਿਆਨਤਾ ਦੇ ਹਨੇਰੇ ਖਤਮ ਕਰ ਦਿੱਤੇ ਹਨ ਤੇ ਇਹ ਸਾਬਤ ਕਰ ਦਿੱਤਾ ਹੈ ਕਿ ਕੁਦਰਤੀ ਤਾਕਤਾਂ ਤੇ ਘਟਨਾਵਾਂ ਪਿੱਛੇ ਕਿਸੇ ਦੇਵੀ ਦੇਵਤਾ ਦੀਆਂ ਕਰੋਪੀਆਂ ਤੇ ਸਰਾਪ ਨਹੀਂ ਸਗੋਂ ਸਿੱਧੇ ਸਾਦੇ ਭੌਤਿਕ ਕਾਰਨ ਹਨ ਜਿਨ੍ਹਾਂ ਬਾਰੇ ਫਿਜ਼ਿਕਸ, ਕੈਮਿਸਟਰੀ ਬਾਇਓਲੋਜੀ ਦੀਆਂ ਕਿਤਾਬਾਂ ਪੜ੍ਹ ਕੇ ਹੁਣ ਪੂਰੀ ਤਰ੍ਹਾਂ ਜਾਣਿਆ ਜਾ ਸਕਦਾ ਹੈ। ਜੇ ਕੁਝ ਐਸੇ ਪਦਾਰਥੀ ਸਵਾਲ ਕੁੱਝ ਬਿਮਾਰੀਆਂ ਦੇ ਕਾਰਨ, ਬੁਢੇਪੇ ਦੇ ਕਾਰਨ ਆਦਿ ਵਰਗੇ ਅਗਿਆਨਤਾ ਦੇ ਹਨੇਰੇ ਅਜੇ ਵੀ ਹਨ ਤਾਂ ਉਨ੍ਹਾਂ ਦਾ ਸਮਾਧਾਨ ਵਿਗਿਆਨਕ ਹੱਲਾਂ ਰਾਹੀਂ ਹੀ ਹੋਵੇਗਾ ਨਾ ਕਿ ਕਿਸੇ ਨਵੇਂ ਦੇਵੀ ਦੇਵਤੇ ਤੇ ਗੈਬੀ ਸ਼ਕਤੀਆਂ ਦੀਆਂ ਧਾਰਨਾਵਾਂ ਮਿੱਥ ਕੇ।

ਲੇਕਿਨ ਕੁਝ ਮਸਲੇ ਐਸੇ ਹਨ ਜਿਨ੍ਹਾਂ ਪ੍ਰਤੀ ਇਹ ਸੋਚਿਆ ਜਾਂਦਾ ਹੈ ਕਿ ਵਿਗਿਆਨ ਸ਼ਾਇਦ ਕਦੀ ਵੀ ਕੋਈ ਹੱਲ ਨਾ ਦੱਸ ਸਕੇ। ਜਿਵੇਂ ਕਿ ਇਹ ਕਿਹਾ ਜਾ ਸਕਦਾ ਹੈ ਕਿ ਵਿਗਿਆਨ ਇਹ ਤਾਂ ਦੱਸ ਸਕਦਾ ਹੈ ਕਿ ਅੱਖਾਂ ਵਿੱਚ ਅੱਥਰੂ ਕਿਵੇਂ ਆ ਜਾਂਦੇ ਹਨ ਲੇਕਿਨ ਸ਼ਾਇਦ ਇਹ ਨਹੀਂ ਦੱਸ ਸਕਦਾ ਕਿ ਅੱਥਰੂ ਕਿਉਂ ਆਉਂਦੇ ਹਨ । ਇੰਜ ਹੀ ਸ਼ਾਇਦ ਹੋਰ ਭਾਵਨਾਵਾਂ ਜਿਵੇਂ ਕਿ ਪਿਆਰ, ਗੁੱਸਾ, ਨਫਰਤ, ਤਰਸ, ਬੇਚੈਨੀ, ਪ੍ਰਸੰਨਤਾ ਤੇ ਆਨੰਦ ਦੀਆਂ ਭਾਵਨਾਵਾਂ ਪ੍ਰਤੀ ਵਿਗਿਆਨਕ ਸਮਝ ਭਲਾ ਕਿਥੋਂ ਤੱਕ ਜਾ ਸਕਦੀ ਹੈ ?

ਜਿੱਥੋਂ ਤੱਕ ਇਨ੍ਹਾਂ ਸਭ ਭਾਵਨਾਂਵਾਂ ਦਾ ਸਮੁੱਚੇ ਰੂਪ ਵਿੱਚ ਸਬੰਧ ਹੈ ਤਾਂ ਵਿਗਿਆਨ ਬੜੀ ਜਲਦੀ ਹੀ ਇਨ੍ਹਾਂ ਸਭਨਾਂ ਦੀ ਕਾਰਜ ਪ੍ਰਣਾਲੀ ਬਾਰੇ ਪੂਰੇ ਵਿਸਥਾਰ ਵਿਚ ਗਿਆਨ ਦੇ ਦੇਵੇਗਾ । ਕਿਸੇ ਦੁੱਖ ਦੀ ਖਬਰ ਨੂੰ ਕੰਨਾਂ ਰਾਹੀਂ ਸੁਣ ਕੇ, ਦਿਮਾਗ ਦੇ ਕਿਹੜੇ ਕਿਹੜੇ ਹਿੱਸੇ ਵਿੱਚ ਕਿਹੜੇ ਸੈਲਾਂ ਵਿਚ ਬਿਜਲਈ ਹਰਕਤ ਹੁੰਦੀ ਹੈ, ਉਹ ਹਰਕਤ ਦਾ ਸੁਨੇਹਾ ਅੱਖਾਂ ਦੇ ਲੈਨਜ਼ ਦੇ ਪਿੱਛੇ ਐਕਰੀਮਲ ਗ੍ਰੰਥੀ ਨੂੰ ਕਿਹੜੇ ਕੈਮੀਕਲ ਰਾਹੀਂ ਪਹੁੰਚਦਾ ਹੈ ਅਤੇ ਉਥੋਂ ਅੱਥਰੂ ਕਿਵੇਂ ਬਣ ਕੇ ਬਾਹਰ ਵਗ ਤੁਰਦੇ ਹਨ ਆਦਿ ਆਦਿ ਦੀ ਸਮਝ ਤਾਂ ਪੂਰੀ ਤਰ੍ਹਾਂ ਆ ਹੀ ਜਾਵੇਗੀ, ਇਹ ਕੋਈ ਵੱਡੀ ਗੱਲ ਨਹੀਂ ।

ਵਿਗਿਆਨ ਦੀ ਸਭ ਤੋਂ ਵੱਡੀ ਸੀਮਾ ਇੱਕ ਇਕੱਲੇ ਵਿਅਕਤੀ ਦੇ ਪੱਧਰ ਤੇ ਆਉਂਦੀ ਹੈ । ਵਿਗਿਆਨ ਇਹ ਤਾਂ ਦੱਸ ਸਕਦਾ ਹੈ ਕਿ ਕਿਸੇ ਵੀ ਮਨੁੱਖ ਦੇ ਬਣਨ ਵਿਚ ਤੇ ਉਸ ਦੇ ਕਾਰ-ਵਿਉਹਾਰ ਵਿੱਚ ਕਿਨ੍ਹਾਂ ਕਿਨ੍ਹਾਂ ਸੈੱਲਾਂ ਦਾ, ਜੀਨਾਂ ਦਾ ਕੀ ਯੋਗਦਾਨ ਹੈ । ਲੇਕਿਨ ਵਿਗਿਆਨ ਇਹ ਨਹੀਂ ਦੱਸ ਸਕਦਾ ਕਿ ਬਿਲਕੁਲ ਇਕੋ ਜਿਹੇ ਜੀਨਾਂ ਵਾਲੇ, ਸੈਲਾਂ ਵਾਲੇ ਦੋ ਜੁੜਵਾਂ ਭਰਾਵਾਂ ਰਾਮ ਅਤੇ ਸ਼ਾਮ ਇੱਕੋ ਸਮੇਂ ਵਿੱਚ ਇਕੋ ਜਿਹੀਆਂ ਹਾਲਤਾਂ ਵਿੱਚ ਇੱਕੋ ਜਿਹਾ ਵਿਉਹਾਰ ਕਿਉਂ ਨਹੀਂ ਕਰਦੇ।

ਇਸ ਦਾ ਜਵਾਬ ਕੋਈ ਵੀ ਨਹੀਂ ਦੇ ਸਕਦਾ। ਸਿਰਫ ਐਨਾ ਕਹਿ ਦੇਣ ਨਾਲ ਕਿ ਇਹ ਰੱਬ ਦੀ ਮਰਜੀ ਹੈ, ਸਾਨੂੰ ਕੋਈ ਜਵਾਬ ਨਹੀਂ ਮਿਲਦਾ, ਕੋਈ ਨਵੀਂ ਸਮਝ ਨਹੀਂ ਮਿਲਦੀ ਹੈ। ਜੇ "ਰੱਬ" ਦੀ ਥਾਂ "ਧੰਨਾ ਸਿੰਘ" ਦੀ ਮਰਜੀ ਵੀ ਕਹਿ ਦਈਏ ਤਾਂ ਕੋਈ ਫਰਕ ਨਹੀਂ ਪੈਂਦਾ । ਦੋਹਾਂ ਹੀ ਹਾਲਤਾਂ ਵਿਚ ਇਸ ਦੇ ਜਵਾਬ ਪ੍ਰਤੀ ਅਗਿਆਨਤਾ ਦਾ ਹਨੇਰਾ ਘਟਦਾ ਨਹੀਂ। ਹਾਂ ਰੱਬ ਦੀ ਧਾਰਨਾ ਨੂੰ ਵਿੱਚ ਲਿਆਉਣ ਨਾਲ ਇੱਕ ਕੰਮ ਚਲਾਊ, ਡੰਗ ਟਪਾਊ ਬਹਾਨਾ ਜਰੂਰ ਬਣ ਜਾਂਦਾ ਹੈ ਜਿਸ ਕਰਕੇ ਇੰਜ ਲੱਗਦਾ ਹੈ ਜਿਵੇਂ ਜਵਾਬ ਮਿਲ ਗਿਆ ਹੋਵੇ ਅਗਿਆਨਤਾ ਘਟ ਗਈ ਹੋਵੇ, ਹਨੇਰਾ ਖਤਮ ਹੋ ਗਿਆ ਹੋਵੇ, ਡਰ ਘਟ ਗਿਆ ਹੋਵੇ ਤੇ ਮਨ ਨੂੰ ਸ਼ਾਂਤੀ ਮਿਲ ਗਈ ਹੋਵੇ।

ਇਹੀ ਸਭ ਤੋਂ ਵੱਡਾ ਫਰਕ ਹੈ ਵਿਗਿਆਨ ਤੇ ਧਰਮ ਵਿੱਚ। ਵਿਗਿਆਨ ਆਪਣੇ ਗਿਆਨ ਦੀ ਅਜੋਕੀ ਸੀਮਾ ਨੂੰ ਪਹਿਚਾਨਣ ਤੇ ਉਸ ਤੋਂ ਅੱਗੇ ਦੇ ਅਗਿਆਨਤਾ ਦੇ ਹਨੇਰੇ ਨੂੰ ਸਵੀਕਾਰ ਕਰਦਾ ਹੈ ਤੇ ਇਹ ਗੱਲ ਹੈ ਬੜੀ ਮੁਸ਼ਕਿਲ। ਆਪਣੀ ਅਗਿਆਨਤਾ ਨੂੰ ਸਵੀਕਾਰ ਕਰਨਾ, ਆਪਣੀਆਂ ਕਮੀਆਂ ਨੂੰ ਮੰਨਣਾ ਤੇ ਉਸ ਹਨੇਰੇ ਵਿਚ ਜਿਉਣਾ ਬਹੁਤ ਡਰਾਉਣਾ ਤੇ ਮੁਸ਼ਕਿਲ ਹੈਂ । ਮੈਂ ਕੌਣ ਹਾਂ ? ਮੈਂ ਕਿੱਥੋਂ ਆਇਆ ਹਾਂ ? ਮੇਰੀ ਜਿੰਦਗੀ ਦਾ ਮੰਤਵ ਕੀ ਹੈ ? ਮੈਂ ਮਰ ਕੇ ਕਿੱਥੇ ਚਲਾ ਜਾਵਾਂਗਾ ? ਇਨ੍ਹਾਂ ਸਾਰੇ ਸਵਾਲਾਂ ਦੇ ਜਵਾਬ ਵਿਗਿਆਨ ਅਨੁਸਾਰ "ਮੈਨੂੰ ਪਤਾ ਨਹੀਂ" ਹਨ । ਇਹ ਹਨੇਰਾ ਮੰਨਣਾ, ਸਹਿਣਾ ਤੇ



ਜਿਊਣਾ ਬੜਾ ਔਖਾ ਹੈ ।

ਧਰਮ ਇਸ ਮਾਮਲੇ ਵਿੱਚ ਅਤੇ ਇਸੇ ਤਰ੍ਹਾਂ ਦੇ ਦੁੱਖ ਸੁੱਖ ਨਾਲ ਜੁੜੇ (ਖਾਸ ਕਰਕੇ ਦੁੱਖਾਂ ਨਾਲ ਜੁੜੇ) ਅਨੇਕਾਂ ਮਸਲਿਆਂ ਪ੍ਰਤੀ ਕੰਮ ਚਲਾਊ ਡੰਗ ਟਪਾਊ ਬਹਾਨੇ ਘੜਦਾ ਹੈ ਜਿਸ ਨਾਲ ਹਨੇਰੇ ਦੇ ਡਰ ਤੋਂ ਮੁਕਤੀ ਮਿਲੀ ਲੱਗਦੀ ਹੈ ਤੇ ਮਨ ਦੀ ਬੇਚੈਨੀ ਘਟਦੀ ਹੈ । ਇੱਕ ਕਮਜੋਰ ਵਿਅਕਤੀ ਲਈ ਜਿਸ ਵਿੱਚ ਅਜੇ ਐਨੀ ਹਿੰਮਤ ਨਹੀਂ ਕਿ ਉਹ ਅਗਿਆਨਤਾ ਦੇ ਹਨੇਰੇ ਨੂੰ ਨਿਡਰ ਹੋ ਕੇ ਸਾਹਮਣੇ ਸਹਿ ਸਕੇ, ਉਸ ਲਈ ਰੱਬ ਦਾ ਬਹਾਨਾ ਸ਼ਾਇਦ ਠੀਕ ਹੀ ਹੈ, ਪਰ ਹੈ ਇਹ ਕੰਮ ਚਲਾਊ ਬਹਾਨਾ ਹੀ।

**ਅਧਿਆਤਮਕਤਾ ਕਿ ਬ੍ਰਹਿਮੰਡਵਾਦ :**

ਸਾਰੇ ਸੰਸਾਰ ਵਿਚਲੇ ਅਨੇਕਾਂ ਧਰਮਾਂ ਦੀਆਂ ਕਈ ਵੱਖ ਵੱਖ ਫਿਲੌਸਫੀਆਂ ਦੇ ਬਾਵਜੂਦ ਉਨ੍ਹਾਂ ਸਭਨਾਂ ਵਿੱਚ ਕੁਝ ਖਾਸ ਸਮਾਨਤਾਵਾਂ ਵੀ ਹਨ। ਉਨ੍ਹਾਂ ਸਭ ਸਮਾਨਤਾਵਾਂ ਦਾ ਅਧਾਰ ਮਨੁੱਖ ਨੂੰ ਆਪਣੇ ਇਕੱਲੇਪਨ, ਆਪਣੇ ਖਲਾਅ, ਆਪਣੇ ਹਨੇਰੇ ਦੇ ਡਰ ਤੋਂ ਮੁਕਤ ਕਰਕੇ ਵੱਡੇ, ਹੋਰ ਵੱਡੇ ਘੇਰੇ ਨਾਲ ਜੋੜਨਾ ਹੈ। ਸਾਰੇ ਬ੍ਰਹਿਮੰਡ ਦੀ ਪਦਾਰਥਕ ਸ਼ਕਤੀ ਨਾਲ ਜੁੜਿਆ ਮਹਿਸੂਸ ਕਰਨਾ ਹੀ ਅਧਿਆਤਮਵਾਦ (SPIRITUALISM) ਦਾ ਅਸਲੀ ਮਤਲਬ ਹੈ। ਹਰ ਵਿਗਿਆਨੀ ਭਾਵੇਂ ਉਹ ਆਈਨਸਟਾਈਨ ਹੋਵੇ, ਭਾਂਵੇਂ ਡਾਰਵਿਨ, ਭਾਵੇਂ ਮੈਡਾਵਾਰ, ਰਮਨ, ਬੋਸ, ਸਟੀਫਨ ਹਾਕਿੰਗ ਆਪਣੇ ਆਪ ਨੂੰ ਇਸ ਤਰ੍ਹਾਂ ਦੇ ਬ੍ਰਹਿਮੰਡਵਾਦ ਨਾਲ ਜੁੜਿਆ ਮਹਿਸੂਸ ਕਰਦਾ ਹੈ । ਲੇਕਿਨ ਇੱਕ ਖਾਸ ਸੀਮਾ ਤੇ ਪਹੁੰਚ ਕੇ ਵਿਗਿਆਨੀ ਇਸ ਸਵਾਲ ਦੇ ਜਵਾਬ ਵਿੱਚ ਕਿ ਇਹ ਸਾਰਾ ਬ੍ਰਹਿਮੰਡ ਕਿਵੇਂ ਬਣਿਆ ਆਪਣੀ ਅਗਿਆਨਤਾ ਮੰਨਣ ਨੂੰ ਤਿਆਰ ਹੈ ਤੇ ਉਸ ਹਨੇਰੇ ਦੇ ਡਰ ਨੂੰ ਸਹਿਣ ਲਈ ਵੀ ਤਿਆਰ ਹੈ।

ਪਰ ਜੇ ਤੁਸੀਂ ਇਸ ਹਨੇਰੇ ਦੇ ਡਰ ਨੂੰ ਇਹ ਕਹਿ ਕੇ ਘਟਾਉਣਾ ਹੈ ਕਿ ਇਹ ਸਾਰਾ ਬ੍ਰਹਿਮੰਡ ਰੱਬ ਨੇ ਬਣਾਇਆ ਹੈ ਤਾਂ ਇਸ ਅਧਿਆਤਮਵਾਦ ਨਾਲ ਕੋਈ ਨਵੀਂ ਸਮਝ ਨਹੀਂ ਮਿਲਦੀ ਕਿਉਂਕਿ ਜੇ ਮੈਂ ਇਹ ਕਹਾਂ ਕਿ ਇਹ "ਧੰਨਾ ਸਿੰਘ" ਨੇ ਬਣਾਇਆ ਹੈ ਤਾਂ ਵੀ ਕੋਈ ਬਹੁਤ ਫਰਕ ਨਹੀਂ ਪੈਂਦਾ। ਹਾਂ ਹੋ ਸਕਦਾ ਹੈ ਕਿ ਕਿਸੇ ਧੰਨਾ ਸਿੰਘ ਨੂੰ ਤੁਸੀਂ ਜਾਣਦੇ ਹੋਵੋ ਸੋ ਇਸ ਗੱਲ ਉਪਰ ਵਿਸ਼ਵਾਸ ਨਾ ਕਰੋ ਤੇ ਕਿਸੇ ਰੱਬ ਨੂੰ ਤੁਸੀਂ ਜਾਣਦੇ ਨਹੀਂ, ਇਸ ਲਈ ਮੰਨ ਲੈਂਦੇ ਹੋ ।

ਮਨ ਦੀ ਸ਼ਾਂਤੀ ਲਈ ਕੋਈ ਜਰੂਰੀ ਨਹੀਂ ਕਿ ਰੱਬ ਦੀ ਨਸ਼ੀਲੀ ਗੋਲੀ ਦੀ ਵਰਤੋਂ ਕੀਤੀ ਜਾਵੇ । ਵਿਗਿਆਨਕ ਸੋਚ ਸਮਝ ਵੀ ਹਨੇਰੇ ਦੇ ਡਰ ਤੋਂ ਮੁਕਤ ਕਰ ਸਕਦੀ ਹੈ । ਫਰਕ ਸਿਰਫ ਇਤਨਾ ਹੈ ਕਿ ਵਿਗਿਆਨ ਅਗਿਆਨਤਾ ਦੇ ਹਨੇਰੇ ਨੂੰ ਸਵੀਕਾਰ ਕਰਕੇ ਉਸ ਤੋਂ ਮੁਕਤੀ ਦੁਆ ਸਕਦਾ ਹੈ ਭਾਵੇਂ ਇਹ ਕੰਮ ਹੈ ਜਿਆਂਦਾ ਮੁਸ਼ਕਿਲ ।

ਸ਼ਾਇਦ ਇਹੀ ਕਾਰਨ ਹੈ ਕਿ ਸੰਸਾਰ ਭਰ ਵਿੱਚ ਅਜੇ ਤੱਕ ਵੀ ਕੋਈ ਪਚਾਨਵੇਂ ਪ੍ਰਤੀਸ਼ਤ ਲੋਕ ਕਿਸੇ ਨਾ ਕਿਸੇ ਰੂਪ ਵਿੱਚ ਕਿਸੇ ਰੱਬ ਦੀ ਹੋਂਦ ਨੂੰ ਮੰਨਦੇ ਹਨ। ਖਾਸ ਕਰਕੇ ਦੁੱਖ ਤਕਲੀਫ, ਮੌਤ ਦੇ ਸਮਿਆਂ ਤੇ ਕੋਈ ਵਿਰਲਾ ਟਾਵਾਂ ਹੀ ਹੁੰਦਾ ਹੈ ਜੋ ਜੇ ਕੋਈ ਵੀ ਕਾਰਨ ਤੇ ਉਪਾਅ ਨਜ਼ਰ ਨਾ ਆ ਰਿਹਾ ਹੋਵੇ ਤਾਂ ਵੀ ਆਪਣੇ ਅਗਿਆਨਤਾ ਦੇ ਹਨੇਰੇ ਦੇ ਡਰ ਨੂੰ ਸਾਹਮਣਿਓਂ ਸਹਿੰਦਾ ਹੈ। ਜਿੰਦਗੀ ਦੀਆਂ ਭਿਆਨਕ ਘਟਨਾਵਾਂ ਵੇਲੇ ਮਨੁੱਖ ਹਰ ਪਾਸੇ ਤੋਂ ਟੁੱਟਿਆ ਟੁੱਟਿਆ ਬਿਖਰਿਆ ਬੇਬੱਸ ਮਜਬੂਰ ਮਹਿਸੂਸ ਕਰਦਾ ਹੈ। ਉਸ ਦੀ ਇਕੱਲਤਾ ਉਸ ਦਾ ਸਭ ਤੋਂ ਵੱਡਾ ਡਰ ਹੁੰਦਾ ਹੈ। ਇਸ ਇਕੱਲਤਾ ਨੂੰ ਭੰਗ ਕਰਨ ਲਈ ਇਸ ਡਰ ਨੂੰ ਖਤਮ ਕਰਨ ਲਈ ਉਸ ਮਨੁੱਖ ਨੂੰ ਦੁਬਾਰਾ ਪਰਵਾਰ, ਸਮਾਜ, ਮਨੁੱਖਤਾ ਬ੍ਰਹਿਮੰਡ ਨਾਲ ਜੋੜਨ ਲਈ ਕੋਈ ਜਰੂਰੀ ਨਹੀਂ ਕਿ ਰੱਬ ਤੇ ਧਰਮ ਵਿਚ ਵਿਸ਼ਵਾਸ ਵੀ ਲੋੜੀਂਦਾ ਹੋਵੇ ।

ਇੱਕ ਇਕੱਲੇ ਵਿਅਕਤੀ ਦੀ ਲੋੜ ਦੇ ਰੂਪ ਵਿਚ ਧਰਮ ਤੇ ਅਧਿਆਤਮਕਤਾ ਦੇ ਨੁਕਸਾਨ ਸ਼ਾਇਦ ਹੀ ਕੋਈ ਹੋਣ ਲੇਕਿਨ ਜਦ ਧਰਮ ਲੋਕਾਂ ਦੇ ਇਕੱਠ ਰੂਪ ਵਿਚ ਪ੍ਰਗਟ ਹੁੰਦਾ ਹੈ ਤੇ ਪ੍ਰਚੱਲਤ ਹੁੰਦਾ ਹੈ ਤਾਂ ਉਸ ਦਾ ਸਮਾਜਿਕ ਰੂਪ ਕੋਈ ਜਿਆਦਾ ਵਧੀਆ ਨਹੀਂ ਸਾਬਤ ਹੁੰਦਾ। ਇਤਿਹਾਸ ਗਵਾਹ ਹੈ ਕਿ ਧਰਮ ਦੇ ਸਮੂਹਿਕ ਰੂਪ ਨੇ ਭਿਆਨਕ ਲੜਾਈਆਂ ਤੇ ਮਨੁੱਖਾਂ ਦਾ ਸੋਸ਼ਣ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ ਹੈ । ਧਰਮ ਤੇ ਧਾਰਮਿਕ ਵਿਸ਼ਵਾਸਾਂ ਦੇ ਝੰਡੇ ਹੇਠਾਂ ਅਨੇਕਾਂ ਜੁਲਮ ਹੋਏ ਹਨ ਤੇ ਇਸੇ ਰੂਪ ਦੀ ਡਟ ਕੇ ਵਿਰੋਧਤਾ ਸਮਾਜਵਾਦੀਆਂ, ਕਮਿਊਨਿਸਟਾਂ ਵਲੋਂ ਹੋਈ ਹੈ ।

ਵਿਗਿਆਨ ਵੀ ਧਰਮ ਦੇ ਇਸ ਸਮੂਹਿਕ ਪ੍ਰਚੱਲਤ ਰੂਪ ਦੇ ਪੂਰਨ ਵਿਰੋਧ ਵਿੱਚ ਹੈ । ਇੱਕ ਇਕਲੇ ਵਿਅਕਤੀ ਦੀ ਲੋੜ ਸਮਝ ਕੇ ਸ਼ਾਇਦ ਮਨ ਦੀ ਸ਼ਾਂਤੀ ਲਈ ਉਸ ਵਿਅਕਤੀ ਨੂੰ ਇਹ ਰੱਬ ਦਾ ਬਹਾਨਾ ਵਰਤਣਾ ਪੈ ਰਿਹਾ ਹੋਵੇ ਤਾਂ ਸਮਝ ਆਉਂਦਾ ਹੈ ਲੇਕਿਨ ਰੱਬ ਵਰਗੀਆਂ ਧਾਰਨਾਵਾਂ ਦੇ ਸਹਾਰੇ ਇੱਕ ਜਾਤ ਦਾ ਦੂਜੀ ਜਾਤ ਉੱਪਰ ਦਬਾਓ, ਇੱਕ ਨਸਲ ਦਾ ਦੂਜੀ ਨਸਲ ਉੱਪਰ ਜੁਲਮ, ਇੱਕ ਕੌਮ ਦਾ ਦੂਜੀ ਕੌਮ ਰਾਹੀਂ ਘਾਣ, ਔਰਤਾਂ ਦਾ ਦਮਨ, ਗਰੀਬਾਂ ਦਾ ਸ਼ੋਸ਼ਣ, ਇਸ ਸਭ ਕਾਸੇ ਦੇ ਵਿਰੁੱਧ ਵਿਗਿਆਨ ਦੀ ਆਵਾਜ਼ ਸਭ ਤੋਂ ਉੱਚੀ ਰਹੀ ਹੈ। ਵਿਗਿਆਨ ਵਿੱਚ ਕੋਈ ਇਕੱਲਾ ਦੁਕੱਲਾ ਵਿਗਿਆਨੀ ਤਾਂ ਮਾੜਾ ਤੇ ਜ਼ਾਲਮ ਹੋ ਸਕਦਾ ਹੈ ਪਰ ਸਮੂਹਿਕ ਰੂਪ ਵਿੱਚ ਵਿਗਿਆਨ ਮਨੁੱਖਤਾ ਨੂੰ ਆਪਸ ਵਿਚ ਜੋੜਨ ਦਾ ਸਭ ਤੋਂ ਸ਼ਕਤੀਸ਼ਾਲੀ ਤਰੀਕਾ ਹੈ । ਇਸ ਦੇ ਬਿਲਕੁਲ ਉਲਟ ਧਰਮ ਵਿੱਚ ਇਕੱਲੇ-ਇਕੱਲੇ ਰੂਪ ਵਿਚ ਤਾਂ ਸ਼ਾਇਦ ਹੀ ਕੋਈ ਮਾੜਾ ਇਨਸਾਨ ਹੋਵੇ ਲੇਕਿਨ ਸਮੂਹਿਕ ਰੂਪ ਵਿਚ ਧਰਮ ਮਨੁੱਖਾਂ ਨੂੰ ਇੱਕ ਦੂਜੇ ਨਾਲੋਂ ਤੋੜਦਾ ਹੈ, ਗਰੁੱਪਾਂ ਵਿੱਚ ਵੰਡਦਾ ਹੈ, ਲੜਾਉਂਦਾ ਹੈ ।

**ਜੁੜਨ ਦਾ ਘੇਰਾ :**

ਲੋੜ ਹੈ ਵਿਗਿਆਨਕ ਸੋਚ ਦੇ ਢੰਗ ਤਰੀਕੇ ਨਾਲ ਆਪਣੇ ਆਪ ਨੂੰ ਜੋੜਨ ਦੀ, ਆਪਣੇ ਆਲੇ ਦੁਆਲੇ ਨਾਲ ਜੁੜਨ ਦੀ, ਸਾਰੀ ਮਨੁੱਖਤਾ ਨਾਲ ਜੁੜਨ ਦੀ, ਸਾਰੇ ਬ੍ਰਹਿਮੰਡ ਨਾਲ ਜੁੜਨ ਦੀ ਤੇ ਵਾਪਸ ਫੇਰ ਆਪਣੇ ਆਪ ਨਾਲ ਜੁੜਨ ਦੀ। ਇਹੀ ਤਰੀਕਾ ਸਹੀ ਮਨ ਦੀ ਸ਼ਾਂਤੀ ਦੇ ਸਕਦਾ ਹੈ ਤਾਂ ਹੀ ਐਸੀ ਮਨ ਦੀ ਸ਼ਾਂਤੀ ਨਾਲ ਅਸੀਂ ਪੂਰੀ ਤਰ੍ਹਾਂ ਆਪਣੀਆਂ

ਕ੍ਰਿਆਤਮਕ ਸ਼ਕਤੀਆਂ ਪਹਿਚਾਣ ਸਕਾਂਗੇ ਤੇ ਉਹਨਾਂ ਨੂੰ ਮਨੁੱਖਤਾ ਦੀ ਭਲਾਈ ਲਈ ਵਰਤ ਸਕਾਂਗੇ।

ਜੁੜਦੇ ਜੁੜਦੇ ਜਾਣ ਦਾ ਇਹ ਸਿਲਸਿਲਾ ਜੇ ਸਿਰਫ ਇੱਕ ਲੰਬੀ ਲਾਈਨ ਵਿਚ ਤੋਰੀ ਜਾਈਏ ਤਾਂ ਕਿਧਰੇ ਨਾ ਕਿਧਰੇ ਪਹੁੰਚ ਕੇ ਉਸ ਲਾਈਨ ਦਾ ਅਖੀਰ ਆ ਗਿਆ ਜਾਪਦਾ ਹੈ ਤੇ ਉਸ ਤੋਂ ਅੱਗੇ ਹਨੇਰਾ ਹੀ ਹਨੇਰਾ। ਉਸ ਹਨੇਰੇ ਨੂੰ ਐਵੇਂ ਕੰਮ ਚਲਾਊ ਧਾਰਮਿਕ ਬਹਾਨਿਆਂ ਦੇ ਸਹਾਰੇ ਨਾਲ ਭਰਨ ਦੀ ਬਜਾਏ ਜੁੜਨ ਦੀ ਇਸ ਕਿਰਿਆ ਨੂੰ ਇੱਕ ਘੇਰੇ ਦਾ ਰੂਪ ਦਿੱਤਾ ਜਾ ਸਕਦਾ ਹੈ ਜਿਸ ਦਾ ਕੋਈ ਅੰਤ ਨਹੀਂ ।

ਜੁੜਨ ਕਿਰਿਆ ਨੂੰ ਘੇਰੇ ਜਾਂ ਅਨੰਤ ਚੱਕਰ ਦਾ ਰੂਪ ਕਿਵੇਂ ਦਿੱਤਾ ਜਾਵੇ। ਇਸ ਦੀ ਇੱਕ ਉਦਾਹਰਣ ਇੱਕ ਨਵੀਂ ਬਣੀ ਅਮਰੀਕੀ ਫਿਲਮ ਕੋਨਟੈਕਟ ਵਿਚ ਮਿਲਦੀ ਹੈ ।ਪ੍ਰਸਿੱਧ ਤਾਰਾ ਵਿਗਿਆਨੀ ਸੇਗਨ ਦੀ ਕਹਾਣੀ ਉਪਰ ਬਣੀ ਇਸ ਖੂਬਸੂਰਤ ਫਿਲਮ ਦਾ ਇੱਕ ਸੀਨ ਹੈ, ਜਦੋਂ ਸਾਰੇ ਬ੍ਰਹਿਮੰਡ ਨੂੰ ਸਰ ਕਰ ਲੈਣ ਤੋਂ ਬਾਅਦ ਤੇ ਆਪਣੀਆਂ ਸਾਰੀਆਂ ਵਿਗਿਆਨਕ ਪ੍ਰਾਪਤੀਆਂ ਤੋਂ ਬਾਅਦ ਉਹ ਵਿਗਿਆਨੀ ਔਰਤ ਆਪਣਾ ਸਾਰਾ ਗਿਆਨ ਵੱਡੇ ਵੱਡੇ ਵਿਗਿਆਨੀਆਂ ਤੇ ਲੀਡਰਾਂ ਦੀ ਬਜਾਏ ਛੋਟੇ ਛੋਟੇ ਬੱਚਿਆਂ ਨਾਲ ਸਾਂਝਾ ਕਰ ਰਹੀ ਹੁੰਦੀ ਹੈ।

ਬ੍ਰਹਿਮੰਡ ਤੋਂ ਬਾਅਦ ਬੱਚਿਆਂ ਰਾਹੀਂ ਮਨੁੱਖਤਾ ਨਾਲ ਤੇ ਆਪਣੇ ਆਪ ਨਾਲ ਦੁਬਾਰਾ ਜੁੜਨਾ ਤੇ ਇਸ ਘੇਰੇ ਨੂੰ ਚੱਲਦੇ ਰੱਖਣ ਦੇ ਇਸ ਨਜ਼ਾਰੇ ਨੂੰ ਵੇਖ ਕੇ ਫਿਲਮ ਹਾਲ ਵਿੱਚ ਮੇਰੇ ਨਾਲ ਵਾਲੀ ਸੀਟ ਤੇ ਬੈਠੇ ਹੋਏ ਮੇਰੇ ਗਿਆਰਾਂ ਸਾਲਾਂ ਦੇ ਬਰਖੁਰਦਾਰ ਅਨੁਰੇਸ਼ ਦੇ ਮੂਹੋਂ ਆਪਣੇ-ਆਪ ਹੀ ਨਿਕਲਿਆ "ਬਈ ਵਾਹ, ਰਮਾਂ ਭੂਆ ਜੀ!"

ਆਪਣੇ ਆਪ ਤੇ ਗਿਆਨ ਰਾਹੀਂ ਬ੍ਰਹਿਮੰਡ ਦੀਆਂ ਉਚਾਈਆਂ ਤੱਕ ਪੁੱਜਣ ਤੇ ਇਕ ਵਾਰ ਫੇਰ ਬੱਚਿਆਂ ਵਿੱਚ ਆਪਣਾ ਗਿਆਨ ਵੰਡ ਕੇ ਆਪਦੇ-ਆਪ ਨਾਲ ਜੁੜਨਾ ਹੀ ਵਿਗਿਆਨਕ ਤਰੀਕਾ ਹੈ। ਇਸ ਲਈ ਨਾ ਤਾਂ ਕਿਸੇ ਕੰਮ-ਚਲਾਊ, ਡੰਗ ਟਪਾਊ ਧਾਰਮਿਕ ਬਹਾਨੇ ਦੀ ਲੋੜ ਹੈ ਤੇ ਨਾ ਹੀ ਅਗਿਆਨਤਾ ਦੇ ਹਨੇਰੇ ਤੋਂ ਡਰਨ ਦੀ। ਮਨ ਦੀ ਸ਼ਾਂਤੀ ਲਈ ਵਿਗਿਆਨ ਜਿਆਦਾ ਮਨੁੱਖਤਾਵਾਦੀ ਤੇ ਜ਼ਿਆਦਾ ਕਿਰਿਆਤਮਕ ਤਰੀਕਾ ਹੈ ।

ਸਫਾ 12 ਦੀ ਬਾਕੀ

ਇਹ ਡਾਈਟ ਗਰਭ ਧਾਰਨ ਤੋਂ 6-7 ਹਫਤੇ ਪਹਿਲਾਂ ਤੋਂ ਹੀ ਸ਼ੁਰੂ ਕੀਤੀ ਜਾਵੇ ।

ਇਸ ਦੇ ਉਲਟ ਜਿਹੜੇ ਪੁਰਸ਼ ਕੈਲਸ਼ੀਅਮ ਅਤੇ ਮੈਗਨੀਸ਼ੀਅਮ ਦੀ ਮਾਤਰਾ ਆਪਣੇ ਭੋਜਨ ਵਿੱਚ ਵੱਧ ਲੈਂਦੇ ਹਨ ਜਾਂ ਕਹਿ ਲਵੋ ਦੁੱਧ ਜਾਂ ਦੁੱਧ ਤੋਂ ਬਣੀਆਂ ਵਸਤਾਂ ਅਤੇ ਖੰਡ ਦਾ ਜਿਆਦਾ ਸੇਵਨ ਕਰਦੇ ਹਨ ਉਹਨਾਂ ਕੋਲ x ਗੁਣਸੂਤਰ ਦੀ ਬਹੁਲਤਾ ਹੁੰਦੀ ਹੈ ਭਾਵ ਉਹਨਾਂ ਦੇ ਲੜਕੀਆਂ ਜਿਆਦਾ ਪੈਦਾ ਹੁੰਦੀਆਂ ਹਨ । ਇਸ ਲਈ ਜਿਹੜੇ ਪੁਰਸ਼ ਲੜਕੀ ਦਾ ਜਨਮ ਚਾਹੁੰਦੇ ਹਨ ਉਹ ਆਪਣੇ ਭੋਜਨ ਵਿੱਚ ਦੁੱਧ, ਪਨੀਰ, ਲੱਸੀ, ਦਹੀਂ, ਆਂਡਾ ਦਾ ਸੇਵਨ ਕਰਨ ।

**ਇਸਤਰੀ ਪੁਰਸ਼ ਦੇ ਮਿਲਾਪ ਦਾ ਸਮਾਂ :**

ਇਸਤਰੀ ਪੁਰਸ਼ ਦੇ ਮਿਲਾਪ ਦਾ ਠੀਕ ਸਮਾਂ ਬੱਚੇ ਦੇ ਲਿੰਗ ਨਿਰਧਾਰਣ ਵਿੱਚ ਅਹਿਮ ਰੋਲ ਨਿਭਾਉਂਦਾ ਹੈ ।

ਬੇਸ਼ਕ ਔਰਤਾਂ ਨੂੰ ਮਰਦਾਂ ਦੇ ਮੁਕਾਬਲੇ ਬਹੁਤ ਸਾਰੀਆਂ ਬਿਮਾਰੀਆਂ ਜਾਂ ਜਣੇਪੇ ਸਮੇਂ ਕਈ ਕਈ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਪਰੰਤੂ ਫਿਰ ਭੀ ਔਰਤਾਂ ਦੀ ਉਮਰ ਮਰਦਾਂ ਦੇ ਮੁਕਾਬਲੇ ਜਿਆਦਾ ਹੁੰਦੀ ਹੈ। ਸਾਡੇ ਆਲੇ ਦੁਆਲੇ 80-90 ਸਾਲਾਂ ਦੀਆਂ ਔਰਤਾਂ ਆਮ ਹੀ ਮਿਲ ਜਾਂਦੀਆਂ ਹਨ ਜਿਹਨਾਂ ਦੇ ਪਤੀ ਮਰ ਚੁੱਕੇ ਹੁੰਦੇ ਹਨ। ਪਰੰਤੂ ਇਤਨੀ ਉਮਰ ਦੇ ਪੁਰਸ਼ ਬਹੁਤ ਘੱਟ ਮਿਲਦੇ ਹਨ। ਇਸ ਤਰ੍ਹਾਂ ਹੀ ਪੁਰਸ਼ ਲਿੰਗ ਲਈ ਜ਼ਿੰਮੇਵਾਰ y ਗੁਣਸੂਤਰ ਦੀ ਉਮਰ ਭੀ × ਗੁਣਸੂਤਰ ਦੇ ਮੁਕਾਬਲੇ ਘੱਟ ਹੁੰਦੀ ਹੈ। y ਗੁਣਸੂਤਰ, × ਗੁਣਸੂਤਰ ਦੇ ਨਾਲੋਂ ਪਹਿਲਾਂ ਹੀ ਮਰ ਜਾਂਦਾ ਹੈ ਜਾਂ ਸੁਸਤ ਪੇ ਜਾਂਦਾ ਹੈ ।

ਇਸ ਲਈ ਔਰਤ-ਪੁਰਸ਼ ਮਿਲਾਪ ਜੇ ਬਿਲਕੁਲ ਉਸ ਵਕਤ ਹੀ ਹੋਵੇ ਜਦੋਂ ਔਰਤ ਦੇ ਗਰਭ ਵਿੱਚ ਅੰਡਾ ਉਤਸਰਜਿਤ ਹੁੰਦਾ ਹੈ ਤਾਂ y ਕਰੋਮੋਸੋਮ ਦੇ ਮਿਲਾਪ ਦੇ ਮੌਕੇ ਵੱਧ ਹੁੰਦੇ ਹਨ । ਕਈ ਵਾਰ ਔਰਤ-ਪੁਰਸ਼ ਮਿਲਾਪ ਅੰਡੇ-ਉਤਸਰਜੰਨ ਤੋਂ 10 12 ਘੰਟੇ ਪਹਿਲਾਂ ਹੁੰਦਾ ਹੈ, ਪੁਰਸ਼ ਸ਼ੁਕਰਾਣੂ ਜੋ ਔਰਤ ਦੀ ਗਰਭਦਾਨੀ ਵਿੱਚ 18 ਘੰਟੇ ਜਿਉਂਦੇ ਰਹਿੰਦੇ ਹਨ । ਜਦ ਮੇਲ ਕਰਦੇ ਹਨ ਤਾਂ ਉਸ ਵਕਤ y ਕਰੋਮੋਸੋਮ ਜਾਂ ਤਾਂ ਮਰ ਚੁੱਕਾ ਹੁੰਦਾ ਹੈ ਜਾਂ ਸੁਸਤ ਪੈ ਜਾਂਦਾ ਹੈ। ਇਸ ਲਈ ਪਦਾਇਸ਼ ਦਾ ਲਿੰਗ ×× ਹੀ ਹੁੰਦਾ ਹੈ । ਭਾਵ ਲੜਕੀ ਹੁੰਦੀ ਹੈ । ਇਸ ਲਈ ਔਰਤ ਪੁਰਸ਼ ਮੇਲ ਦਾ ਸਮਾਂ ਔਰਤ ਵਿੱਚ ਅੰਡਾ ਉਤਸਰਜਨ ਦੇ ਜਿੰਨਾਂ ਭੀ ਨੇੜੇ ਹੋਵੇਗਾ ਉਤਨੀਆਂ ਹੀ ਲੜਕੇ ਪੇਦਾ ਹੋਣ ਦੀਆਂ ਸੰਭਾਵਨਾਵਾਂ ਵੱਧ ਹੋਣਗੀਆਂ ।

**ਔਰਤ ਵਿੱਚ ਅੰਡਾ ਉਤਸਰਜਣ ਦਾ ਸਮਾਂ :**

ਮਹਾਂਵਾਰੀ ਚੱਕਰ ਤੋਂ ਬਾਅਦ ਇੱਕ ਧਾਰਨਾ ਅਨੁਸਾਰ ਅੰਡਾ ਉਤਸਰਜਨ ਦਾ ਸਮਾਂ ਅਗਲਾ ਮਹਾਵਾਰੀ ਚੱਕਰ ਸ਼ੁਰੂ ਹੋਣ ਤੋਂ ਠੀਕ 14 ਦਿਨ ਪਹਿਲਾਂ ਹੁੰਦਾ ਹੈ ।

ਮਹਾਂਵਾਰੀ ਚੱਕਰ ਤੋਂ ਬਾਅਦ ਅੰਡਾ ਪੱਕਣ ਤੱਕ ਔਰਤ ਵਿੱਚ ਕਈ ਤਬਦੀਲੀਆਂ ਆਉਂਦੀਆਂ ਹਨ । ਜਿਵੇਂ ਤਾਪਮਾਨ ਦਾ ਵਧਣਾ ਜਾਂ ਘਟਣਾ, ਪੁਰਸ਼ ਮਿਲਾਪ ਦੀ ਬਹੁਤ ਤੀਬਰ ਇੱਛਾ। ਇਸ ਸਮੇਂ ਨੂੰ ਠੀਕ ਲੱਭਣ ਲਈ ਔਰਤ ਦਾ ਤਾਪਮਾਨ ਚਾਰਟ ਬਣਾਇਆ ਜਾ ਸਕਦਾ ਹੈ । ਬਜਾਰ ਵਿਚੋਂ ਤਾਪਮਾਨ ਚਾਰਟ ਆਮ ਮਿਲਦੇ ਹਨ। ਰੋਜਾਨਾ ਸਵੇਰੇ ਉੱਠਕੇ ਥਰਮਾਮੀਟਰ ਨਾਲ ਔਰਤ ਦਾ ਤਾਪਮਾਨ ਨੋਟ ਕਰਕੇ ਚਾਰਟ ਦੇ ਭਰਦਿਆਂ ਵਕਤ ਆਈ ਤਬਦੀਲੀ ਦਾ ਸੌਖਿਆਂ ਹੀ ਪਤਾ ਲੱਗ ਸਕਦਾ ਹੈ। ਇਸ ਲਈ ਗਰਭਧਾਰਨ ਸਮੇਂ ਇਹਨਾਂ ਸਾਰੀਆਂ ਉਪਰੋਕਤ ਗੱਲਾਂ ਨੂੰ ਧਿਆਨ ਵਿੱਚ ਰੱਖਕੇ ਅੰਧਵਿਸ਼ਵਾਸਾਂ ਤੋਂ ਦੂਰ ਰਹਿਕੇ ਬਿਨਾ ਆਪਣਾ ਵਕਤ ਤੇ ਪੈਸਾ ਨਸ਼ਟ ਕੀਤੇ ਆਪਦੇ ਮਨ ਪਸੰਦ ਦੀ ਔਲਾਦ ਲੜਕੀ ਜਾਂ ਲੜਕਾ ਪ੍ਰਾਪਤ ਕੀਤਾ ਜਾ ਸਕਦਾ ਹੈ ।

ਪਿੰਡ ਤੇ ਡਾਕਘਰ -ਪੂਹਲੀ (ਬਠਿੰਡਾ)



# ਤੰਬਾਕੂਨੋਸ਼ੀ : ਕਾਰਨ, ਨੁਕਸਾਨ ਅਤੇ ਇਲਾਜ

*ਮਨੀਸ਼ ਗੁਪਤਾ, ਰਾਮਪੁਰਾ ਫੂਲ*

ਮਨੁੱਖ ਅਤੇ ਨਸ਼ਿਆਂ ਦਾ ਆਦਿ ਕਾਲ ਤੋਂ ਹੀ ਸਬੰਧ ਰਿਹਾ ਹੈ। ਸ਼ੁਰੂ ਤੋਂ ਹੀ ਮਨੁੱਖ ਤਰ੍ਹਾਂ ਤਰ੍ਹਾਂ ਦੇ ਨਸ਼ਿਆਂ ਦੀ ਵਰਤੋਂ ਕਰਦਾ ਆ ਰਿਹਾ ਹੈ। ਪਹਿਲਾਂ ਤਾਂ ਇਹ ਸ਼ਰਾਬ ਅਫੀਮ ਤੱਕ ਸੀਮਿਤ ਸੀ ਪਰੰਤੂ ਅੱਜ ਕੱਲ ਅਨੇਕਾਂ ਕਿਸਮ ਦੇ ਨਸ਼ੇ ਮਨੁੱਖ ਨੂੰ ਹਨੇਰੀਆਂ ਖਾਈਆਂ ਵਿਚ ਧਕੇਲੀ ਫਿਰਦੇ ਹਨ। ਭਾਵੇਂ ਕਿ ਸਾਰੇ ਨਸ਼ੇ ਹੀ ਮਨੁੱਖ ਲਈ ਨੁਕਸਾਨਦੇਹ ਹਨ ਪਰੰਤੂ ਹੱਥਲੇ ਲੇਖ ਵਿਚ ਅਸੀਂ ਸਿਰਫ ਤੰਬਾਕੂ ਦੀ ਵਰਤੋਂ, ਇਸ ਤੋਂ ਹੋਣ ਵਾਲੇ ਨੁਕਸਾਨਾਂ ਆਦਿ ਬਾਰੇ ਗੱਲ ਕਰਾਂਗੇ ਕਿਉਂਕਿ ਅੱਜਕੱਲ ਤੰਬਾਕੂ ਇਹ ਅਜਿਹਾ ਨਸ਼ਾ ਹੈ ਜੋ ਕਿ ਲੱਗਭਗ ਸਾਰੀ ਦੁਨੀਆਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਵਰਤਿਆ ਜਾਂਦਾ ਹੈ । ਤੰਬਾਕੂ ਦਾ ਅਰਥ ਤਾਂ ਧੂੰਏਂ ਦਾ ਪਾਨ ਕਰਨਾ ਹੈ ਪਰੰਤੂ ਇਸ ਵਿਚ ਬੀੜੀ ਸਿਗਰਟ, ਜਰਦਾ, ਪਾਨ ਮਸਾਲੇ, ਗੁਟਖੇ ਆਦਿ ਨੂੰ ਸ਼ਾਮਿਲ ਕੀਤਾ ਗਿਆ ਹੈ । ਸਧਾਰਨ ਲੰਬਾਈ ਵਾਲੀ ਇੱਕ ਸਿਗਰਟ ਵਿਚ 0.96 ਮਿਲੀਗ੍ਰਾਮ ਅਤੇ ਬੀੜੀ ਵਿਚ 0.27 ਮਿਲੀਗ੍ਰਾਮ ਤੰਬਾਕੂ ਹੁੰਦਾ ਹੈ । ਮਹਿੰਗੀਆਂ ਸਿਗਰਟਾਂ ਵਿਚ ਸਵਾਦ ਬਦਲਣ ਵਾਸਤੇ ਕਈ ਕਿਸਮ ਦੇ ਜ਼ਹਿਰੀਲੇ ਕੈਮੀਕਲ ਮਿਲਾਏ ਜਾਂਦੇ ਹਨ ।

**ਤੰਬਾਕੂ ਪੀਣ ਦੇ ਕਾਰਨ :**

ਤੰਬਾਕੂ ਦੀ ਵਰਤੋਂ ਕਰਨ ਦੇ ਅਨੇਕਾਂ ਕਾਰਨ ਹੋ ਸਕਦੇ ਹਨ। ਅੱਜ ਕਲ ਦੇ ਆਧੁਨਿਕ ਮੁੰਡੇ ਕੁੜੀਆਂ ਸਿਰਫ ਸ਼ੌਕ ਵਜੋਂ ਇਸ ਅਲਾਮਤ ਨੂੰ ਸ਼ੁਰੂ ਕਰਦੇ ਹਨ ਅਤੇ ਇਸ ਦੇ ਸ਼ਿਕਾਰ ਬਣ ਕੇ ਰਹਿ ਜਾਂਦੇ ਹਨ । ਇਸ ਤੋਂ ਇਲਾਵਾ ਤੰਬਾਕੂ ਦਾ ਹੋਰਨਾਂ ਨਸ਼ਿਆਂ ਨਾਲੋਂ ਸਸਤਾ ਹੋਣਾ ਅਤੇ ਛੇਤੀ ਪ੍ਰਭਾਵੀ ਹੋਣ ਕਰਕੇ ਵੀ ਇਸ ਦੀ ਵਰਤੋਂ ਇਸ ਵੇਲੇ ਸਾਰੀ ਦੁਨੀਆ ਵਿਚ ਹੋ ਰਹੀ ਹੈ । ਵਿਕਾਸ ਸ਼ੀਲ ਦੇਸ਼ਾਂ ਵਿਚ ਸਾਰੇ ਦਿਨ ਦੀ ਸਰੀਰ ਦੀ ਟੁੱਟ ਭੱਜ ਦੀ ਮੁਰੰਮਤ ਕਰਨ ਲਈ ਤੰਬਾਕੂਨੋਸ਼ੀ ਨੂੰ ਵਧੀਆ ਸਾਧਨ ਸਮਝਿਆ ਜਾਂਦਾ ਹੈ ਜਦੋਂ ਕਿ ਵਿਕਸਿਤ ਦੇਸ਼ਾਂ ਵਿੱਚ ਪਰਿਵਾਰਕ ਰਿਸ਼ਤਿਆਂ ਦੀ ਟੁੱਟ ਭੱਜ ਕਾਰਨ ਬੱਚੇ ਅਤੇ ਨੌਜੁਆਨ ਇਸ ਦੇ ਸ਼ਿਕਾਰ ਹੋ ਰਹੇ ਹਨ । ਪਰ ਇਕ ਸਰਵੇਖਣ ਤੋਂ ਪਤਾ ਲੱਗਿਆ ਹੈ ਕਿ ਤੰਬਾਕੂਨੋਸ਼ੀ ਦੀ ਆਦਤ ਵਿਕਸਿਤ ਦੇਸ਼ਾਂ ਨੂੰ ਛੱਡਕੇ ਵਿਕਾਸਸ਼ੀਲ ਦੇਸ਼ਾਂ ਵੱਲ ਤੇਜ਼ੀ ਨਾਲ ਆ ਰਹੀ ਹੈ ।

**ਤੰਬਾਕੂ ਦੇ ਹਾਨੀਕਾਰਕ ਪ੍ਰਭਾਵ :**

ਤੰਬਾਕੂ ਇੱਕ ਧੀਮਾ ਜ਼ਹਿਰ ਹੈ। ਚਾਹੇ ਕਿਸੇ ਰੂਪ ਵਿਚ ਇਸਦਾ ਪ੍ਰਯੋਗ ਕੀਤਾ ਜਾਵੇ, ਇਹ ਹਾਨੀਕਾਰਕ ਹੈ । ਇਕ ਜਾਂਚ ਦੁਆਰਾ ਪਤਾ ਲੱਗਿਆ ਹੈ ਕਿ ਤੰਬਾਕੂ ਦੀ ਵਰਤੋਂ ਕਰਨ ਵਾਲੇ ਵਿਅਕਤੀ ਨੂੰ ਇਕ ਸਧਾਰਨ ਆਦਮੀ ਨਾਲੋਂ 6 ਗੁਣਾਂ ਵੱਧ ਖਾਂਸੀ ਦੀ ਸ਼ਿਕਾਇਤ, 4 ਗੁਣਾ ਭੁੱਖ ਘਟਣ ਦੀ ਸ਼ਿਕਾਇਤ ਤੇ ਦੁੱਗਣੀ ਥਕਾਵਟ ਹੁੰਦੀ ਹੈ । ਇਸ ਸਭ ਤੋਂ ਸਾਨੂੰ ਪਤਾ ਲਗਦਾ ਹੈ ਕਿ ਤੰਬਾਕੂ ਸੇਵਨ ਕਿਤਨਾ ਹਾਨੀਕਾਰਕ ਹੈ । ਭਾਂਵੇਂ ਕਿ ਸ਼ੁਰੂ ਵਿਚ ਇਸਦੇ ਪ੍ਰਭਾਵ ਪਤਾ ਨਹੀਂ ਲਗਦੇ ਪਰੰਤੂ ਹੌਲੀ ਹੌਲੀ ਇਸ ਦਾ ਅਸਰ ਬਹੁਤ ਭਿਆਨਕ ਹੁੰਦਾ ਹੈ। ਸਭ ਤੋਂ ਪਹਿਲਾਂ ਫਰਾਂਸ ਦੇ ਡਾਕਟਰ ਐਮ. ਵਾਧਸਨ ਨੇ ਮਨੁੱਖੀ ਸਰੀਰ ਉਤੇ ਤੰਬਾਕੂ ਦੇ ਪ੍ਰਭਾਵਾਂ ਨੂੰ ਜਾਂਚਿਆ। ਉਹਨਾਂ ਕੋਲ ਕੈਂਸਰ ਦੇ ਕੁੱਲ 68 ਮਰੀਜ਼ਾਂ ਵਿਚੋਂ 66 ਤੰਬਾਕੂ ਪੀਣ ਵਾਲੇ ਸਨ। 1938 ਵਿਚ ਡਾਕਟਰ ਆਲਟਨ ਆਲਸਨਰ ਅਤੇ ਡਾਕਟਰ ਡੇਵਕ ਨੇ ਕਿਹਾ ਕਿ ਫੇਫੜੇ ਦੇ ਕੈਂਸਰ ਦਾ ਮੁੱਖ ਕਾਰਨ ਤੰਬਾਕੂ ਪੀਣਾ ਹੈ ।

ਸਵੀਡਨ ਦੇ ਵਿਗਿਆਨੀਆਂ ਮੁਤਾਬਿਕ ਤੰਬਾਕੂ ਵਿਚ ਮੌਜੂਦ ਤੱਤ ਨਿਕੋਟੀਨ ਸਭ ਤੋਂ ਪਹਿਲਾਂ ਦਿਮਾਗ ਦੇ ਟਿਸ਼ੂਆਂ ਨੂੰ ਪ੍ਰਭਾਵਿਤ ਕਰਦਾ ਹੈ । ਇਸ ਨਾਲ ਦਿਮਾਗ ਪੰਜ ਮਿੰਟ ਲਈ ਉਤੇਜਿਤ ਹੋ ਜਾਦਾ ਹੈ । ਦਸ ਮਿੰਟਾਂ ਬਾਦ ਇਹ ਪ੍ਰਭਾਵ ਖਤਮ ਹੋ ਜਾਂਦਾ ਹੈ । ਡਾਕਟਰ ਜੇ.ਐਚ. ਵੈਦਰਬੀ ਨੇ 1942 ਵਿਚ ਆਦਤਨ ਤੰਬਾਕੂ ਪੀਣ ਵਾਲਿਆਂ ਉਤੇ ਇਕ ਸਿਗਰੇਟ ਪੀਣ ਨਾਲ ਸਰੀਰ ਵਿਚ ਹੋਣ ਵਾਲੇ ਪਰਿਵਰਤਨ ਨੋਟ ਕੀਤੇ ਜੋ ਇਸ ਤਰ੍ਹਾਂ ਸਨ :

1. ਖੂਨ ਦੇ ਦਬਾਓ ਦਾ ਵਧਣਾ 10-20 ਐਮ.ਐਮ.
2 ਨਬਜ਼ ਦਾ ਤੇਜ਼ ਹੋਣਾ - 5-10 ਬੀਟ ਪ੍ਰਤੀ ਮਿੰਟ
3 ਸਰੀਰਕ ਤਾਪਮਾਨ ਦਾ ਘਟਨਾ 2-5 ਡਿਗਰੀ ਸੈਂਟੀਗ੍ਰੇਡ ਹੱਥਾਂ ਦੀਆਂ ਉਂਗਲੀਆਂ, 3-7 ਡਿਗਰੀ ਸੈਂਟੀਗ੍ਰੇਡ ਪੈਰਾਂ ਦੀਆਂ ਉਂਗਲੀਆਂ।

ਤੰਬਾਕੂ ਸੇਵਨ ਨਾਲ ਭੁੱਖ ਘਟ ਜਾਂਦੀ ਹੈ। ਸੁੰਘਣ ਸ਼ਕਤੀ ਘੱਟ ਜਾਂਦੀ ਹੈ। ਅੱਖਾਂ ਦੀ ਨਿਗਾਹ ਕਮਜ਼ੋਰ ਹੋ ਜਾਂਦੀ ਹੈ । ਖਾਂਸੀ ਹੋ ਜਾਂਦੀ ਹੈ ਜੋ ਕਿ ਬਾਦ ਵਿਚ ਤਪਦਿਕ ਦਾ ਰੂਪ ਅਖਤਿਆਰ ਕਰ ਲੈਂਦੀ ਹੈ। ਇਕ ਰਿਪੋਰਟ ਅਨੁਸਾਰ ਇਕ ਸਿਗਰਟ ਪੀਣ ਨਾਲ ਤਕਰੀਬਨ ਦਸ ਮਿੰਟ ਉਮਰ ਘੱਟ ਹੋ ਜਾਂਦੀ ਹੈ ।

ਜਦੋਂ ਕੋਈ ਤੰਬਾਕੂ ਪੀਣਾ ਸ਼ੁਰੂ ਕਰਦਾ ਹੈ ਤਾਂ ਉਸਨੂੰ ਚੱਕਰ ਆਉਂਦੇ ਹਨ, ਉਲਟੀ ਆਉਂਦੀ ਹੈ, ਸਿਰ ਦਰਦ ਹੁੰਦਾ ਹੈ। ਇਹ ਸਭ ਕੁਝ ਇਸ ਲਈ ਹੁੰਦਾ ਹੈ ਕਿਉਂਕਿ ਸਾਡਾ ਸਰੀਰ ਬਾਹਰੀ ਜ਼ਹਿਰੀਲੇ ਮਾਦੇ ਨੂੰ ਸਵੀਕਾਰ ਨਹੀਂ ਕਰਦਾ ਪਰ ਜਦੋਂ ਅਸੀਂ ਆਪਣੇ ਵਫਾਦਾਰ ਸਰੀਰ ਨਾਲ ਧੱਕਾ ਕਰਦੇ ਹਾਂ ਤਾਂ ਹਾਲਾਤ ਉਲਟ ਹੋ ਜਾਂਦੇ ਹਨ, ਹੁਣ ਤੰਬਾਕੂ ਨਾ ਪੀਣ ਤੇ ਉਪਰੋਕਤ ਸ਼ਿਕਾਇਤਾਂ ਹੁੰਦੀਆਂ ਹਨ ।

ਤੰਬਾਕੂ ਤੋਂ ਜ਼ਿਆਦਾ ਨੁਕਸਾਨ ਉਹਨਾਂ ਲੋਕਾਂ ਨੂੰ ਹੁੰਦਾ ਹੈ ਜੋ ਤੰਬਾਕੂ ਪੀਣ ਵੇਲੇ ਧੂੰਆਂ ਆਦਿ ਫੇਫੜੇ ਤੱਕ ਲੈ ਜਾਂਦੇ ਹਨ । ਪਰੰਤੂ ਜ਼ਿਆਦਾਤਰ ਲੋਕ (70%) ਦੇ ਲਗਭੱਗ ਧੂੰਏ ਨੂੰ ਮੂੰਹ ਤੱਕ ਹੀ ਰਖਦੇ ਹਨ। ਇਸੇ ਤਰ੍ਹਾਂ ਧੂਮਰਪਾਨ ਕਰਨ ਵਾਲੇ ਦੇ ਕੋਲ ਖੜ੍ਹਾ ਵਿਅਕਤੀ ਜਿਆਦਾ ਨੁਕਸਾਨ ਉਠਾਂਦਾ ਹੈ ਕਿਉਂਕਿ ਉਹ ਤਾਂ ਅਚੇਤ ਹੀ ਹਵਾ ਵਿਚਲੀ ਤੰਬਾਕੂ ਦੀ ਮਾਤਰਾ ਸਾਹ ਕ੍ਰਿਆ ਰਾਹੀਂ ਅੰਦਰ ਲੈ ਜਾਂਦਾ ਹੈ। ਗਰਭਵਤੀ

ਇਸਤਰੀਆਂ ਦੇ ਪੇਟ ਵਿਚਲੇ ਬੱਚੇ ਤੇ ਤੰਬਾਕੂ ਸੇਵਨ ਦਾ ਬਹੁਤ ਕੁਪ੍ਰਭਾਵ ਪੈਂਦਾ ਹੈ।

ਇਹਨਾਂ ਸਾਰੇ ਨੁਕਸਾਨਾਂ ਤੋਂ ਬਿਨਾ ਤੰਬਾਕੂ ਸੇਵਨ ਕਰਨ ਵਾਲੇ ਲਈ ਇਹ ਬਹੁਤ ਖਰਚੀਲਾ ਹੈ ਕਿਉਂਕਿ ਇਕ ਵਾਰ ਲਤ ਪੈ ਜਾਣ ਨਾਲ ਇਹ ਸੌਖਿਆਂ ਛੱਡਿਆ ਨਹੀਂ ਜਾ ਸਕਦਾ। ਇਕ ਚੇਨ ਸਮੋਕਰ ਵਿਅਕਤੀ ਸਿਗਰਟ ਉਤੇ ਰੋਜ਼ਾਨਾ 50 ਰੁਪਏ ਅਤੇ ਬੀੜੀ ਉਤੇ 10 ਰੁਪਏ ਖਰਚ ਕਰਦਾ ਹੈ ਜੇ ਸਲਾਨਾ ਖਰਚ ਦੇਖੀਏ ਤਾਂ 18000 ਰੁਪਏ ਸਿਗਰਟ ਉਤੇ ਅਤੇ 3500 ਰੁਪਏ ਬੀੜੀ ਉਤੇ ਖਰਚ ਕਰਦਾ ਹੈ ।

**<u>ਨਿਕੋਟੀਨ ਅਤੇ ਹੋਰ ਕੈਮੀਕਲਜ਼ :</u>**

ਪਹਿਲਾਂ ਸਿਰਫ ਨਿਕੋਟੀਨ ਨੂੰ ਹੀ ਕੈਂਸਰ ਦਾ ਕਾਰਕ ਸਮਝਿਆ ਜਾਂਦਾ ਸੀ ਪਰ ਨੇਅਰ ਡਾਨਾ ਇਨਸਟੀਚਿਊਟ ਆਫ ਡਿਜੀਜ਼ ਪਰੀਵੈਨਸ਼ਨ ਨਿਊਯਾਰਕ ਦੇ ਡਾਕਟਰ ਹਾਫਮੈਨ ਨੇ ਸਿੱਧ ਕੀਤਾ ਕਿ ਕੈਂਸਰ (ਤੰਬਾਕੂ ਵਾਲੇ) ਦਾ ਮੁੱਖ ਕਾਰਨ ਖਤਰਨਾਕ ਕੈਂਸਰ ਕਾਰਕ ਨਾਈਟਰੋਸੋ ਨਾਰਨਿਰੋਟੀਨ ਹੁੰਦਾ ਹੈ।

ਉਪਰੋਕਤ ਤੱਤਾਂ ਤੋਂ ਇਲਾਵਾ ਸਿਗਾਰ, ਬੀੜੀਆਂ, ਆਦਿ ਦੇ ਧੂੰਏ ਵਿਚ 3000 ਦੇ ਕਰੀਬ ਯੋਗਿਕਾਂ ਦਾ ਪਤਾ ਚਲਿਆ ਹੈ ਇਹਨਾਂ ਵਿਚੋਂ ਨਿਕੋਟੀਨ, ਹਾਈਡਰੋਸਾਇਆਨਿਕ ਐਸਿਡ, ਕਾਰਬਨਡਾਈਆਕਸਾਈਡ, ਕਾਸੀਨੋਜਿਕ ਪਾਲੀ ਨਿਊਕਲੀਅਰ ਹਾਈਡਰੋਕਾਰਬਨ, ਤੰਬਾਕੂ ਟਾਰ ਅਤੇ ਤੰਬਾਕੂ ਰੇਜਿਨਜ਼ ਮੁਖ ਰੂਪ ਵਿਚ ਹਾਨੀਕਾਰਕ ਤੱਤ ਹਨ । ਇਹ ਸਾਰੇ ਯੋਗਿਕ ਇਤਨੇ ਭਿਆਨਕ ਹਨ ਕਿ ਇਹਨਾਂ ਵਿਚੋਂ ਇਕੱਲੇ ਇਕ ਦੀ ਲਗਾਤਾਰ ਵਰਤੋਂ ਹੀ ਮਨੁੱਖ ਨੂੰ ਮੌਤ ਦੇ ਦਰਵਾਜ਼ੇ ਤੇ ਲਿਆ ਸਕਦੀ ਹੈ। ਸਾਰੇ ਯੋਗਿਕਾਂ ਦਾ ਇਕੱਠੇ ਪ੍ਰਯੋਗ ਦਾ ਕੀ ਨਤੀਜਾ ਨਿਕਲੇਗਾ ? ਅੰਜਾਮ ਦਾ ਤੁਸ਼ੀਂ ਖੁਦ ਅੰਦਾਜਾ ਲਗਾ ਸਕਦੇਂ ਹੋ।

ਇਨ੍ਹਾਂ ਤੋਂ ਇਲਾਵਾ ਜਰਦੇ ਅਤੇ ਪਾਨ ਮਸਾਲੇ ਜਿਹੇ ਪਦਾਰਥ ਜਿਹਨਾਂ ਦਾ ਪ੍ਰਯੋਗ ਅੰਦਾਜਨ ਸਕੂਲੀ ਬੱਚੇ ਬੜੇ ਸ਼ੌਕ ਨਾਲ ਕਰਦੇ ਹਨ ਵਿਚ ਤੰਬਾਕੂ ਕਾਫੀ ਮਾਤਰਾ ਵਿਚ ਮੌਜੂਦ ਹੁੰਦਾ ਹੈ। ਇਹ ਆਪਦੇ ਸੇਵਨ ਕਰਨ ਵਾਲੇ ਨੂੰ ਸਹਿਜੇ ਹੀ ਮੂੰਹ ਅਤੇ ਗਲ ਦੇ ਕੈਂਸਰ ਦਾ ਸ਼ਿਕਾਰ ਬਣਾ ਦਿੰਦਾ ਹੈ ।

**<u>ਤੰਬਾਕੂ ਤੋਂ ਛੁਟਕਾਰਾ ਕਿਵੇਂ ਪਾਈਏ :</u>**

ਤੰਬਾਕੂ ਦਾ ਪ੍ਰਯੋਗ ਕਰਨ ਵਾਲੇ ਅਨੇਕ ਵਿਅਕਤੀ ਸਮਝਦੇ ਹਨ ਕਿ ਉਹ ਇਸ ਨੂੰ ਛੱਡ ਨਹੀਂ ਸਕਦੇ । ਸਾਰੇ ਇਸ ਤੋਂ ਮੁਕਤ ਹੋਣਾ ਚਾਹੁੰਦੇ ਹਨ ਪਰ ਹੋ ਨਹੀਂ ਰਹੇ। ਉਹ ਇਕ ਕਿਸਮ ਨਾਲ ਧੂੰਏ ਦੇ ਗੁਲਾਮ ਬਣ ਗਏ ਹਨ ਪਰ ਇਥੇ ਇਹ ਜਾਨਣਾ ਬਹੁਤ ਜਰੂਰੀ ਹੈ ਕਿ ਦੁਨੀਆਂ ਦਾ ਕੋਈ ਨਸ਼ਾ ਅਜਿਹਾ ਨਹੀਂ ਜਿਸਦੀ ਆਦਤ ਛੱਡੀ ਨਾ ਜਾ ਸਦਕੀ ਹੋਵੇ , ਤੰਬਾਕੂ ਦੀ ਤਾਂ ਗੱਲ ਹੀ ਕੀ ਹੈ।

ਤੰਬਾਕੂ ਤੋਂ ਛੁਟਕਾਰਾ ਚਾਹੁਣ ਵਾਲੇ ਨੂੰ ਸਭ ਤੋਂ ਪਹਿਲਾਂ ਆਪਣਾ ਦਿਲ ਮਜਬੂਤ ਕਰਨਾ ਹੋਵੇਗਾ। ਉਸਨੂੰ ਇਹ ਜਾਨਣਾ ਪਵੇਗਾ ਕਿ ਉਹ ਤੰਬਾਕੂ ਕਿਉ ਪੀਂਦਾ ਹੈ। ਕੀ ਉਸ ਨੂੰ ਕੋਈ ਮਾਨਸਕ ਤਨਾਅ ਹੈ ? ਕੀ ਉਹ ਇਕ ਲਤਾ ਦਾ ਸ਼ਿਕਾਰ ਹੈ ਜਾਂ ਵੈਸੇ ਹੀਂ ਸ਼ੌਕ ਵਜੋਂ ਉਹ ਇਹ ਜਹਿਰ ਫੱਕ ਰਿਹਾ ਹੈ ਉਸ ਨੂੰ ਇਹ ਜਾਣਨਾ ਹੋਵੇਗਾ ਕਿ ਤੰਬਾਕੂ ਦੀ ਵਰਤੋਂ ਇਹਨਾਂ ਸਭਨਾਂ ਦਾ ਆਰਜੀ ਹੱਲ ਹੈ ਇਹ ਕੋਈ ਪੱਕਾ ਇਲਾਜ ਨਹੀਂ ਸਗੋਂ ਆਪਂ ਣੇ ਸਰੀਰ ਨੂੰ ਗਾਲਣ ਦਾ ਇਕ ਸਾਧਨ ਹੈ । ਉਸ ਨੂੰ ਤੰਬਾਕੂ ਤੋਂ ਹੋਣ ਵਾਲੇ ਫੇਫੜੇ , ਬੁਲਾਂ , ਗਲੇ ਦੇ ਕੈਸਂਰ ਇਸ ਤੋਂ ਹੋਣ ਵਾਲੀਆਂ ਹੋਰ ਬੀਮਾਰੀਆਂ ਬਾਰੇ ਸੋਚਣਾ ਅਤੇ ਇਹਨਾਂ ਦੇ ਮਾਰੂ ਪ੍ਰਭਾਵਾਂ ਬਾਰੇ ਜਾਨਣਾ ਹੋਵੇਗਾ। ਕੀ ਉਹ ਚਾਹੇਗਾ ਕਿ ਉਸ ਨੂੰ ਦਮੇ ਅਤੇ ਤਪੇਦਿਕ ਜਿਹੀਆਂ ਬੀਮਾਰੀਆਂ ਹੋਣ। ਤੰਬਾਕੂ ਤਿਆਗਣ ਨਾਲ ਅਨੇਕਾਂ ਲਾਭ ਉਹ ਉਠਾ ਸਕਦਾ ਹੈ ਉਸਦੀ ਭੁੱਖ ਵਧੇਗੀ , ਬਲਗਮ ਵਗੈਰਾ ਤੋਂ ਛੁਟਕਾਰਾ ਮਿਲੇਗਾ । ਤੰਬਾਕੂ ਪੀਣਾ ਛੱਡਣ ਤੋਂ ਬਾਦ ਘਬਰਾਉਣ ਦੀ ਆਦਤ ਦੂਰ ਹੋਵੇਗੀ ।

ਤੰਬਾਕੂ ਦਾ ਸੇਵਨ ਕਰਨ ਵਾਲਾ ਮਨੁੱਖ ਨਿਕੋਟੀਨ ਦਾ ਆਦੀ ਹੋ ਜਾਂਦਾ ਹੈ ਇਸ ਤੋਂ ਛੁਟਕਾਰਾ ਦਿਵਾਉਣ ਲਈ ਕਈ ਤਰੀਕੇ ਵਰਤੇ ਜਾਂਦੇ ਹਨ ਜਿਵੇਂ

1. **ਨਿਕੋਟੀਨ ਇੰਜੈਕਸ਼ਨ ਦੀ ਵਰਤੋਂ :** ਇਸ ਵਿਚ ਨਿਕੋਟੀਨ ਇੰਜੈਕਸ਼ਨ ਰੂਪ ਵਿਚ ਮਨੁੱਖ ਦੇ ਸਰੀਰ ਵਿਚ ਦਾਖਲ ਕਰਵਾਈ ਜਾਂਦੀ ਹੈ ਹੌਲੀ ਹੌਲੀ ਇੰਜੈਕਸ਼ਨ ਵਿਚ ਨਿਕੋਟੀਨ ਦੀ ਮਾਤਰਾ ਘਟਾਈ ਜਾਂਦੀ ਹੈ ਪਰੂੰਤ ਇਹ ਤਰੀਕਾ ਜ਼ਿਆਦਾ ਪ੍ਰਭਾਵੀ ਨਹੀਂ ਕਿਉਂ ਕਿ ਤੰਬਾਕੂ ਛੱਡ ਕੇ ਮਨੁੱਖ ਇੰਜੈਕਸ਼ਨ ਦਾ ਸ਼ਿਕਾਰ ਬਣ ਜਾਂਦਾ ਹੈ।
2. **ਫਿਲਟਰ ਯੁਕਤ ਅਤੇ ਤੰਬਾਕੂ ਮੁਕਤ ਸਿਗਰਟਾਂ ਦੀ ਵਰਤੋਂ :** ਜੇਕਰ ਸ਼ੌਕ ਸ਼ੌਕ ਵਿਚ ਸਿਗਰਟ ਪੀਣ ਵਾਲਿਆਂ ਵਲੋਂ ਫਿਲਟਰ ਯੁਕਤ ਸਿਗਾਰ ਦੀ ਵਰਤੋਂ ਕੀਤੀ ਜਾਵੇ ਤਾਂ ਇਹ ਬਹੁਤ ਘੱਟ ਨੁਕਸਾਨ ਕਰੇਗਾ । ਇਸ ਤੋਂ ਇਲਾਵਾ ਜਿੰਨ੍ਹਾਂ ਨੂੰ ਸਿਰਫ ਧੂੰਆਂ ਉਡਾਉਣ ਦਾ ਸ਼ੌਕ ਹੈ ਉਹ ਕਈ ਕਿਸਮ ਦੀਆਂ ਤੰਬਾਕੂ ਮੁਕਤ ਸਿਗਰਟਾਂ ਦੀ ਵਰਤੋ ਕਰ ਸਕਦੇ ਹਨ।
3. ਇਸ ਤੋਂ ਇਲਾਵਾ ਚਿੰਗਮ ਦੀ ਵਰਤੋਂ ਕਰਕੇ ਵੀ ਤੰਬਾਕੂ ਚਬਾਉਣ ਦੀ ਆਦਤ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ ।

ਸਾਡੀ ਸਰਕਾਰ ਨੂੰ ਪੂਰਨ ਰੂਪ ਵਿਚ ਸਿਗਰਟਾਂ ਅਤੇ ਤੰਬਾਕੂ ਦੇ ਪਾਬੰਦੀ ਲਗਾਉਣੀ ਚਾਹੀਦੀ ਹੈ । ਜਨਤਕ ਥਾਵਾਂ ਜਿਵੇਂ ਸਕੂਲ, ਕਾਲਜ, ਬੱਸਾਂ, ਰੇਲਾਂ ਆਦਿ ਵਿਚ ਤੰਬਾਕੂ ਨੋਸ਼ੀ ਤੇ ਪੂਰਨ ਰੂਪ ਵਿਚ ਪਾਬੰਦੀ ਲੱਗਣੀ ਚਾਹੀਦੀ ਹੈ। ਇਸ ਤੋਂ ਬਿਨਾ ਜਰਦੇ ਜਿਸ ਨੇ ਕਿ ਪੂਰੇ ਪੰਜਾਬ ਦੀ ਜਵਾਨੀ ਨੂੰ ਗਾਲ ਕੇ ਰੱਖ ਦਿੱਤਾ ਹੈ ਉਤੇ ਪੂਰਨ ਵਿਚ ਮਨਾਹੀ ਹੋਣੀ ਚਾਹੀਦੀ ਹੈ ।

ਪੰਜਾਬ ਸਰਕਾਰ ਨੇ ਵੀ ਇਕ ਵਾਰ ਰਾਜ ਵਿਚ ਤੰਬਾਕੂ ਤੇ ਪਾਬੰਦੀ ਲਗਾਈ ਸੀ ਪਰ ਇਸ ਨੂੰ ਅਸਰਦਾਰ ਢੰ ਗ ਨਾਲ ਲਾਗੂ ਨਹੀਂ ਸੀ ਕੀਤਾ ਜਾ ਸਕਿਆ ਹੁਣ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਦਿੱਲੀ ਦੀ ਰਾਜ ਸਰਕਾਰ ਵਲੋਂ ਉਠਾਏ ਤੰਬਾਕੂ ਬੰਦੀ ਦੇ ਕਦਮਾਂ ਤੇ ਚੱਲੇ ਅਤੇ ਪੂਰਨ ਰੂਪ ਵਿਚ ਅਜਿਹੇ ਨਸ਼ਿਆਂ ਤੇ ਪਾਬੰਦੀ ਲਗਾਈ ਜਾਵੇ।





# ਮੌਤ ! ਤੈਨੂੰ ਵੀ ਸਲਾਮ

*ਵਿਜੇ ਬੰਬੇਲੀ*

ਗੱਲ ਇਥੋਂ ਹੀ ਸ਼ੁਰੂ ਕਰ ਲੈਣੀ ਚਾਹੀਦੀ ਹੀ ਕਿ ਕਿਸੇ ਮਨੁੱਖ ਦਾ ਮਰਨਾ ਸਿਰਫ ਇੱਕ ਪ੍ਰਾਣੀ ਦੀ ਮੌਤ ਨਹੀਂ ਹੁੰਦਾ, ਕਿਉਂਕਿ ਮਨੁੱਖ ਸਮਾਜ ਨਾਲ ਜੁੜਿਆ ਹੋਇਆ ਹੈ, ਇਸੇ ਲਈ ਕਿਸੇ ਵੀ ਮਨੁੱਖ ਦੀ ਮੌਤ ਇਕ ਸਮਾਜਿਕ ਘਟਨਾ ਹੈ। ਪਰ ਮੌਤ ਹੈ ਕੀ ? ਸਿਰਫ ਦੇਹ ਦੇ ਵਿਕਾਸ ਦੀ ਇਕ ਸੁਭਾਵਿਕ ਪ੍ਰਕਿਰਿਆ, ਜਿੱਥੇ ਸਾਡਾ ਸਭ ਦਾ ਪਹੁੰਚਣਾ ਜ਼ਰੂਰੀ ਹੁੰਦਾ ਹੈ । ਮੌਤ ਚੀਜ਼ਾਂ ਨੂੰ ਮਿਟਾਉਂਦੀ ਨਹੀਂ, ਬਲਕਿ ਪੁਰਾਣੇ ਤੱਤਾਂ (ਯੋਗਾਂ) ਨੂੰ ਤੋੜਕੇ ਨਵੇਂ ਰੂਪ ਵਿਚ ਪੇਸ਼ ਕਰਦੀ ਹੈ। ਇੰਜ ਹੀ ਜੀਵਨ ਚੱਲਦਾ ਹੈ, ਸਾਡਾ ਸੱਭ ਦਾ । ਮੌਤ ਸਾਡੀ ਜ਼ਿੰਦਗੀ ਦਾ ਹਿੱਸਾ ਹੈ । ਇਹ ਇਕ ਵਾਰੀ ਵਾਪਰਨ ਵਾਲੀ ਘਟਨਾ ਹੈ, ਜੋ ਕਿ ਸਾਡੇ ਜੀਵਨ ਵਿਚ ਸਿਰਫ ਇਕ ਵਾਰੀ ਹੀ ਵਾਪਰਨਾ ਹੁੰਦਾ ਹੈ, ਉਹ ਸਾਡੀ ਮਰਜੀ ਨਾਲ ਨਹੀਂ ਵਾਪਰਦਾ, ਆਪਣੀ ਮਰਜੀ ਨਾਲ ਵਾਪਰਦਾ ਹੈ । ਮੌਤ ਵਿਉਂਤੀ ਨਹੀਂ ਜਾ ਸਕਦੀ । ਕਿਸੇ ਨੇ ਕਿਹਾ ਹੈ ਕਿ "ਮੌਤ ਉਸ ਫੌਜੀ ਵਾਂਗ ਹੈ ਜਿਸ ਨੂੰ ਯੁੱਧ ਵਿਚ ਫੜੇ ਦੁਸ਼ਮਣ ਨੇ ਤਰਲਾ ਮਾਰਿਆ, "ਜਾਨ ਬਖ਼ਸ਼ ਦੇ ।" ਫੌਜੀ ਨੇ ਕਿਹਾ "ਇਹ ਤਾਂ ਸੰਭਵ ਨਹੀਂ, ਕੁਝ ਹੋਰ ਮੰਗ ਲੈ ।"

ਭਾਰਤੀ ਕਥਾਵਾਂ ਵਿਚ ਆਉਂਦਾ ਹੈ –

"ਇਸ ਧਰਤ ਉੱਤੇ ਹੈਰਾਨ ਕਰਨ ਵਾਲਾ ਕੀ ਹੈ ?" ਯਕਸ਼ ਨੇ ਪ੍ਰਸ਼ਨ ਕੀਤਾ ।

ਯੁਧਿਸ਼ਟਰ ਦਾ ਜਵਾਬ ਸੀ – "ਰੋਜ਼ ਰੋਜ਼ ਪ੍ਰਾਣੀ ਮਰ ਰਹੇ ਹਨ ਪਰ ਜੋ ਬਚੇ ਹਨ, ਉਹ ਹਮੇਸ਼ਾਂ–ਹਮੇਸ਼ਾਂ ਲਈ ਜਿਉਂਦੇ ਰਹਿਣ ਦੀ ਇੱਛਾ ਕਰਦੇ ਹਨ।" ਇਸ ਤੋਂ ਵਧ ਕੇ ਹੈਰਾਨੀ ਵਾਲੀ ਗੱਲ ਕੀ ਹੋ ਸਕਦੀ ਹੈ । ਹਾਲਾਂ ਕਿ ਆਪਾਂ ਸਭ ਨੂੰ ਪਤਾ ਹੁੰਦਾ ਹੈ ਕਿ ਇਕ ਦਿਨ ਆਪਾਂ ਟੁਰ ਜਾਣਾ ਹੈ । ਪੈਦਾ ਹੋਣਾ–ਵਿਚਰਨਾ ਅਤੇ ਮਰ ਜਾਣਾ, ਮਨੁੱਖ ਦੇ ਕੁਦਰਤੀ ਅਮਲ ਹਨ। ਇਹਨਾਂ ਤੋਂ ਬੇਲਾਗ ਹੋਣਾ, ਆਪਣੀ ਕੁਦਰਤ ਤੋਂ ਬੇਮੁੱਖ ਹੋਣਾ ਹੈ । ਨਿਰਾ ਸਿਲ–ਪੱਥਰ ਬਣ ਜਾਣ ਬਰਾਬਰ । ਪਰ ਮੌਤ ਨੂੰ ਮਨੁੱਖ ਨੇ ਹਮੇਸ਼ਾ ਹੀ ਇਕ ਦੁਖਦਾਈ ਘਟਨਾ ਵਜੋਂ ਲਿਆ ਹੈ ਜਦ ਕਿ ਸਹੀ ਵੇਲੇ ਮਰ ਜਾਣ ਵਾਲੇ ਲਈ ਇਹ ਇਕ ਸਹਿਜ ਅਮਲ ਹੁੰਦਾ ਹੈ । ਮੌਤ ਨੂੰ ਅਸਲ ਵਿਚ ਸਵੀਕਾਰ ਨਾ ਕਰਨਾ, ਇਹ ਨਾ ਮੰਨ ਸਕਣਾ ਹੈ ਕਿ ਮਨੁੱਖ ਦੇ ਸਰੀਰ ਦਾ ਆਖਿਰ ਵਿਨਾਸ਼ ਹੋਣਾ ਲਾਜ਼ਮੀ ਹੈ ਅਤੇ ਮਾਨਵ ਸੱਭਿਅਤਾ ਦਾ ਸਭ ਤੋਂ ਅਜੀਬ ਤੇ ਤਰਸਯੋਗ ਪੱਖ ਵੀ ਇਹ ਹੀ ਹੈ ਉਸ ਦੇਂ ਅਮਰ ਹੋ ਜਾਣ ਦੀ ਬਚਕਾਨੀ ਇੱਛਾ । ਇਹੀ ਕਾਰਨ ਹੈ ਕਿ ਮੌਤ ਤੋਂ ਪਿੱਛੋਂ ਕੀਤੀਆਂ ਜਾਂਦੀਆਂ ਸਾਰੀਆਂ ਕਰਮਕਾਂਡੀ ਰਸਮਾਂ ਦੇ ਪਿੱਛੇ ਮੌਤ ਦੇ ਮੂਰਖਤਾਪੂਰਨ ਵਿਰੋਧ ਦੀ ਭਾਵਨਾ ਛੁਪੀ ਹੋਈ ਹੈ –ਇੱਕ ਅਨੋਖਾ ਪਾਗਲਪਨ ।

ਕੁਝ ਵਿਦਵਾਨਾਂ ਦਾ ਕਥਨ ਹੈ "ਕਿ ਕੋਈ ਵੀ ਵਿਅਕਤੀ ਆਪਣੇ ਜਣਨ–ਤੱਤਾਂ (ਜੀਨਾਂ) ਤੋਂ ਹਟਵਾਂ ਜੀਵਨ ਜਿਉਂ ਨਹੀਂ ਸਕਦਾ ।" ਜਾਣੀ ਕਿ ਇਸਨੂੰ ਹਰ ਹਾਲ ਵਿਰਸੇ ਵਿਚ ਮਿਲੇ ਹੋਏ ਜੀਨਾਂ ਦੇ ਉਲੀਕੇ ਰਾਹਾਂ ਉਪਰ ਟੁਰਨਾ ਪੈਂਦਾ ਹੈ। ਪਰ ਉਮਰਾਂ ਦੇ ਪੈਂਡੇ ਇਕਸਾਰ ਨਹੀਂ ਹੁੰਦੇ ਅਤੇ ਇਨ੍ਹਾਂ ਵਿਰ ਰੋਗਾਂ ਦੇ ਕੰਡੇ ਵੀ ਕਿਸੇ ਵਿਚ ਘੱਟ ਅਤੇ ਕਿਸੇ ਵਿਚ ਵੱਧ ਖਿੰਡੇ ਹੋਏ ਹੁੰਦੇ ਹਨ, ਜੋ ਕਿ ਉਮਰ ਨਿਰਧਾਰਤ ਕਰਦੇ ਹਨ । ਗੱਲ ਇਹ ਵੀ ਹੈ ਕਿ ਬੰਦੇ ਦਾ ਜੀਵਨ ਕਰਮ ਅਤੇ ਭੂਗੋਲਿਕ ਅਤੇ ਪਦਾਰਥਵਾਦੀ ਸਥਿਤੀਆਂ ਵੀ ਜੀਨਾਂ ਦੁਆਰਾ ਨਿਰਧਾਰਤ ਉਮਰ ਹੱਦ ਨੂੰ ਘਟਾਉਣ ਵਧਾਉਣ 'ਚ ਮਹੱਤਵਪੂਰਨ/ਅਸਰਦਾਇਕ ਰੋਲ ਨਿਭਾਉਂਦੀਆਂ ਹਨ । ਉਂਜ ਕੋਈ ਸਮੇਂ ਤੋਂ ਪਹਿਲਾਂ ਅਚਾਨਕ ਅਤੇ ਦੁਰਘਟਨਾਮਈ ਮੌਤੇ ਵੀ ਮਰ ਸਕਦਾ ਹੈ । ਇਹ ਕੌੜਾ ਸੱਚ ਮੰਨ ਹੀ ਲੈਣਾ ਚਾਹੀਦਾ ਹੈ ਕਿ ਜੀਨ ਅਤੇ ਪਰਸਥਿਤੀਆਂ ਹੀ ਵਿਅਕਤੀ ਦਾ ਜੀਵਨ ਚੱਕਰ ਨਿਰਧਾਰਤ ਕਰਦੀਆਂ ਹਨ ਨਾ ਕਿ ਕੋਈ ਅਖੌਤੀ ਵਿਧ ਮਾਤਾ ਜਾਂ ਧਰਮ ਰਾਜ।

ਮੌਤ ਦਾ ਡਰ ਜੀਵਨ ਦੇ ਸਾਰਥਿਕ ਜਾਂ ਨਿਰਾਰਥਕ ਹੋਣ ਦੇ ਅਨੁਪਾਤ ਵਿਚ ਹੁੰਦਾ ਹੈ ਜਿਨ੍ਹਾਂ ਨੇ ਆਪਣੇ ਆਪਣੇ ਫਰਜ਼ ਨਿਭਾਏ ਹੁੰਦੇ ਹਨ, ਉਨ੍ਹਾਂ ਵਿਚ ਵਧੇਰੇ ਟਿਕਾਓ ਅਤੇ ਧੀਰਜ ਹੁੰਦਾ ਹੈ । ਜਿਹੜੇ ਆਪਣੇ ਫਰਜ਼ਾਂ ਪ੍ਰਤੀ ਭਗੌੜੇ ਬਣੇ ਰਹੇ ਹੁੰਦੇ ਹਨ ਉਨ੍ਹਾਂ ਨੂੰ ਮੌਤ ਸਜ਼ਾ ਪ੍ਰਤੀਤ ਹੁੰਦੀ ਹੈ। ਚੰਗੇ ਵਿਅਕਤੀ ਆਪਣੀ ਲੋੜ ਅਨੁਸਾਰ ਜੀਉਂਦੇ ਹਨ ਜਦੋਂ ਕਿ ਭੈੜੇ ਵਿਅਕਤੀ ਇਛਾਵਾਂ ਅਧੀਨ ਜਿਉਂਦੇ ਹਨ। ਮੌਤ ਮਨੁੱਖ ਲਈ ਆਦਿ ਜੁਗਾਦਿ ਸਮੱਸਿਆ/ਪ੍ਰਸ਼ਨ ਹੈ। ਇਸ ਸਬੰਧੀ ਕੋਈ ਵੀ ਅੰਤਿਮ ਨਿਰਣਾ ਸੰਭਵ ਨਹੀਂ, ਹਰ ਕਿਸੇ ਨੇ ਮੌਤ ਸਬੰਧੀ ਆਪਣਾ ਦ੍ਰਿਸ਼ਟੀਕੋਣ ਆਪ ਉਸਾਰਿਆ ਹੈ । ਵਿਚਾਰਾਂ ਵਿਚ ਸਾਨੂੰ ਮੌਤ ਭਿਆਨਕ ਨਹੀਂ ਲੱਗਦੀ ਪਰ ਪ੍ਰਤੱਖ ਵੇਖ ਕੇ ਵੱਡੇ ਤੋਂ ਵੱਡੇ ਵੀ ਕੰਬ ਜਾਂਦੇ ਹਨ । ਜ਼ਿੰਦਗੀ ਨੂੰ ਝੂਠ ਅਤੇ ਮੌਤ ਨੂੰ ਸੱਚ ਦੱਸਣ ਵਾਲੇ ਸਾਰੇ ਪੰਡਿਤ, ਭਾਈ ਅਤੇ ਮੁੱਲਾਂ ਵੀ ਮੌਤ ਤੋਂ ਉਨਾਂ ਹੀ ਡਰਦੇ ਹਨ ਜਿਨਾਂ ਉਹ ਆਮ ਲੋਕਾਂ ਨੂੰ ਡਰਾਉਣ ਦੀ ਕੋਸ਼ਿਸ਼ ਕਰਦੇ ਹਨ। ਜਿਹੜੇ ਆਪਣੇ ਆਪ ਨੂੰ ਮਹਾਨ ਸਮਝਣ ਦੇ ਧੋਖੇ ਅਤੇ ਭੁਲੇਖੇ ਤੋਂ ਬਚੇ ਰਹਿੰਦੇ ਹਨ ਉਨ੍ਹਾਂ ਨੂੰ ਇਸ ਸੰਸਾਰ ਵਿਚੋਂ ਰਵਾਨਾ ਹੋਣ ਵਿਚ ਮੁਸ਼ਕਲ ਨਹੀਂ ਹੁੰਦੀ, ਪਰ ਅਫਸੋਸ ਇਸ ਗੱਲ ਦਾ ਹੇ ਕਿ ਸਾਡੇ ਵਿੱਚ ਹਰ ਕੋਈ ਇਹੀ ਸੋਚਦਾ ਹੈ ਕਿ ਟਟੀਹਰੀ ਵਾਂਗੂ ਅਸਮਾਨ ਉਸਨੇ ਹੀ ਥੰਮਿਆ ਹੋਇਆ ਹੈ । ਮੈਂ ਟੁਰ ਗਿਆ ਤਾਂ ਦੁਨੀਆਂ ਦਾ ਕੀ ਬਣੇਗਾ ? ਮੌਤ ਤੋਂ ਪਹਿਲਾਂ ਦਾ ਸਾਰਾ ਸਮਾਂ ਜੀਵਨ ਅਖਵਾਉਂਦਾ ਹੈ। ਕਿਸੇ ਨੇ ਕਿਹਾ ਸੀ "ਜੇ ਮੌਤ ਨਾ ਹੁੰਦੀ ਤਾਂ ਸ਼ਾਇਦ ਕੋਈ ਧਰਮ ਵੀ ਨਾ ਹੁੰਦਾ। ਮੌਤ ਧਰਮ ਦੀ ਸਭ ਤੋਂ ਵੱਡੀ ਸਮੱਸਿਆ ਹੈ। ਜੇ ਮੌਤ ਨਾ ਹੁੰਦੀ ਤਾਂ ਧਰਮ ਕੋਲ ਨਰਕ ਸਵਰਗ ਦਾ ਸੰਕਲਪ ਹੀ ਨਾ ਹੁੰਦਾ। ਮੌਤ ਦੇ ਡਰ ਨੇ ਹੀ ਰੱਬ ਪੈਦਾ ਕੀਤਾ ਹੈ। ਮਨੁੱਖ ਤੋਂ ਸਿਵਾਏ ਸਾਰੇ ਜੀਵ ਜੰਤੂ ਆਪਣੀ ਮੌਤ ਨੂੰ ਧੀਰਜ ਨਾਲ ਸਵੀਕਾਰ ਕਰ ਲੈਂਦੇ ਹਨ। ਫੁੱਲਾਂ ਨੂੰ ਮੁਰਝਾਉਣ ਵਿਚ ਕੋਈ ਔਖ ਨਹੀਂ ਹੁੰਦੀ। ਅਸਲ ਵਿਚ ਆਮ ਮਨੁੱਖ ਕੋਲ ਰੋਜੀ ਰੋਟੀ ਦਾ ਧੰਦ ਪਿੱਟਣ ਤੋਂ ਬਾਅਦ ਏਨਾ ਸਮਾਂ ਹੀ ਨਹੀਂ ਬਚਦਾ ਕਿ ਉਹ ਜਿੰਦਗੀ ਦੇ ਡੂੰਘੇ ਅਰਥਾਂ ਨੂੰ ਘੋਖ ਸਕੇ । ਵਰਨਾ ਜੇ ਬੰਦੇ ਕੋਲ ਕੁਝ ਮਿੰਟਾਂ ਲਈ ਖੜ੍ਹਾ ਹੋ ਕੇ ਸੋਚਣ ਦਾ ਵਕਤ ਹੋਵੇ ਤਾਂ ਉਹ ਸੋਚ ਸਕਦਾ ਹੈ ਕਿ ਜੇ ਮੌਤ ਨੇ ਆਉਣਾ ਹੈ ਤਾਂ ਜਰੂਰ ਆਉਣਾ ਹੀ ਹੈ ਅਤੇ ਜੇ ਉਸਨੇ ਆਉਣਾ ਹੀ ਹੈ ਤਾਂ ਫਿਰ ਉਸਤੋਂ ਡਰਨ ਦੀ ਕੀ ਲੋੜ ਹੈ ? ਜੇ ਫਿਰ ਪਤਾ ਹੈ ਕਿ ਮੌਤ ਆਉਣ ਤੋਂ ਪਹਿਲਾਂ ਜ਼ਿੰਦਗੀ ਹੈ ਤਾਂ ਜਰੂਰੀ ਗੱਲ ਇਹ ਹੈ ਕਿ ਜਿੰਦਗੀ ਨੂੰ ਮਾਣੀਏ । ਨਾ ਸਿਰਫ ਆਪ ਮਾਣੀਏ , ਹੋਰਨਾਂ ਨੂੰ ਵੀ ਮਾਨਣ ਦੇਈਏ। ਸਗੋਂ ਜ਼ਿੰਦਗੀ ਨੂੰ

ਸਭ ਲਈ ਚੰਗੀ ਅਤੇ ਖੂਬਸੂਰਤ ਬਨਾਉਣ ਲਈ, ਜਿਉਣਯੋਗ ਬਨਾਉਣ ਵਾਸਤੇ ਕੰਮ ਕਰੀਏ। ਸਰਬੱਤ ਦੇ ਭਲੇ ਲਈ ਕੰਮ ਕਰੀਏ, ਮਰਨ ਤੋਂ ਪਹਿਲਾਂ ਇੱਕ ਵਾਰ ਤਾਂ ਜਰੂਰ ਹੀ ਇਨਸਾਫ ਦੀ ਧਿਰ ਨਾਲ ਚੱਲਣਾ ਹੀ ਚਾਹੀਦਾ ਹੈ ਘੱਟੋ ਘੱਟ ਇਕ ਵਾਰ ਤਾਂ ਜਰੂਰੀ ਹੀ। ਮੌਤ ਹੀ ਮੌਤ ਉਤੇ ਜਿੱਤ ਪਾਉਂਦੀ ਹੈ। ਲੋਕਾਂ ਨੂੰ ਜਗਾਉਣ ਤੇ ਸੁਰਜੀਤ ਕਰਨ ਲਈ ਮਰੋ।

"ਮਨੁੱਖੀ ਜੀਵਨ ਲੰਮੀ ਦੌੜ ਹੈ। ਇਹ ਦੌੜ ਦੌੜਦਿਆਂ ਮਨੁੱਖ ਥਕਦਾ ਹੈ, ਹਫਦਾ ਹੈ, ਕਈ ਵਾਰ ਅੱਕਦਾ ਵੀ ਹੈ, ਕਦੇ ਹੁਲਾਰੇ ਵਿਚ ਆਉਂਦਾਂ ਹੈ ਅਤੇ ਕਦੀ ਪ੍ਰੇਸ਼ਾਨ ਹੁੰਦਾ ਹੈ, ਪਰ ਉਸਨੇ ਕਿਵੇਂ ਇਹ ਦੌੜ ਪੂਰੀ ਕਰਕੇ ਉਸ ਫੀਤੇ ਤੱਕ ਪੁਜਣਾ ਹੀ ਹੰਦਾ ਹੈ ਜਿਸ ਨਾਲ ਛਾਤੀ ਛੂੰਹਦਿਆਂ ਹੀ ਇਹ ਦੌੜ ਸੰਪੂਰਨ ਹੋ ਜਾਣੀ ਹੁੰਦੀ ਹੈ," ਇਹ ਕਿਸੇ ਵਿਦਵਾਨ ਪੁਰਸ਼ ਦਾ ਕਥਨ ਹੈ। ਪਰ ਵੇਖਣ ਯੋਗ ਗੱਲ ਤਾਂ ਇਹ ਬਣਨੀ ਹੈ ਕਿ ਅਸੀਂ ਇਹ ਦੌੜ ਦੌੜੀ ਕਿਵੇ ? ਠੀ ਕ ਹੈ ਕਿ ਮੌਕੇ ਦਾ ਸਮਾਜੀ ਢਾਂਚਾ ਅੱਡ ਅੱਡ ਮਨੁੱਖ ਲਈ ਵ ੱਖਰੇ ਵੱਖਰੇ ਟਰੈਕ ਨਿਰਧਾਰ ਤ ਕਰਨ 'ਚ ਰੋਲ ਨਿਭਾਉਂਦਾ ਹੈ ਪਰ ਹਿੰਮਤੀ ਮਨੁੱਖ ਆਪਣਾ ਟਰੈਕ ਨਿਰ ਧਾਰਤ ਕਰਦੇ ਹਨ ਅਤੇ ਉਹ ਸਿਰਫ ਆਪਣੇ ਲਈ ਹੀ ਨਹੀਂ ਹੋਰਨਾਂ ਲਈ ਵੀ ਇਹ ਦੌੜ ਲਾਕੇ ਹੀ ਅੰਤਿਮ ਫੀਤਾ ਚੁੰਮਦੇ ਹਨ। ਸਮੇਂ ਦੀ ਗਤੀ ਅਰੁੱਕ ਹੈ ਪਰ ਕਈ ਵਾਰ ਜ਼ਿੰਦਗੀ ਤੋਂ ਉਪਰਾਮਤਾ ਸਾਡੇ ਵਿਚ ਮਰਨ ਦੀ ਰੀਝ ਜਗਾ ਦਿੰਦੀ ਹੈ। ਕਈਆਂ ਵਿਚ ਇਹ ਰੀਝ ਬੜੀ ਤੀਬਰ ਹੋ ਜਾਂਦੀ ਹੈ ਉਹ ਸੁਭਾਵਿਕ ਮੌਤ ਦੀ ਉਡੀਕ ਨਹੀਂ ਕਰ ਸਕਦੇ, ਉਹ ਫਿਰ ਆਤਮਘਾਤ ਕਰਨ ਦੇ ਰਾਹ ਪੈ ਜਾਂਦੇ ਹਨ। ਜ਼ਿੰਦਗੀ ਤੋਂ ਹਾਰੇ ਹੋਏ, ਅਜਿਹੇ ਲੋਕਾਂ ਨੂੰ ਇਹ ਨਹੀਂ ਸੁਝਦਾ ਕਿ ਇਸ ਵਿਰਾਟ ਪ੍ਰਵਾਹ ਵਿੱਚ ਕੁਝ ਨਹੀਂ ਬੱਚਦਾ ਤਾਂ ਵੀ ਚੀਜ਼ਾਂ ਏਨੀ ਛੇਤੀ ਖਤਮ ਨਹੀਂ ਹੋ ਸਕਦੀਆਂ। ਜਿਵੇਂ ਨਦੀ ਦਾ ਪਾਣੀ ਚਲੇ ਜਾਣ ਤੋਂ ਬਾਅਦ ਨਿਸ਼ਾਨ ਛੱਡ ਜਾਂਦਾ ਹੈ ਕਿ ਏਥੇ ਵੀ ਕਦੀ ਨਦੀ ਦਾ ਵਹਾਓ ਸੀ, ਇਕ ਸਰਸਵਤੀ ਨਦੀ ਏਥੇ ਵੀ ਸੀ। ਇਸੇ ਤਰ੍ਹਾਂ ਦੀ ਜ਼ਿੰਦਗੀ ਵਿਚਰ ਕੇ ਜਾਓ ਕਿ ਕੁਝ ਨਾ ਕੁਝ ਤਾਂ ਸਦੀਵੀ ਰਹਿ ਜਾਏ, ਤੁਹਾਡੀ ਲੁਕਵੀਂ ਇੱਛਾ ਅਮਰਤਾ ਦੀ ਨਿਸ਼ਾਨੀ। ਕੋਈ ਵੀ ਸਵੇਰ ਅਜਿਹੀ ਨਹੀਂ ਹੁੰਦੀ ਜਿਸਦੀ ਸ਼ਾਮ ਨਾ ਹੋਵੇ। ਸਦਾ ਲਈ ਜਿਉਣ ਦਾ ਯਤਨ ਨਾ ਕਰੋ ਸਫਲ ਨਹੀਂ ਹੋਵੋਗੇ। ਲੱਖਾਂ ਕਰੋੜਾਂ ਲੋਕ ਅਜਿਹਾ ਯਤਨ ਕਰ ਚੁੱਕੇ ਹਨ ਪਰ ਇੱਕ ਵੀ ਸਫਲ ਨਹੀਂ ਹੋਇਆ। ਮਰੇ ਹੋਏ ਬੰਦੇ ਜਿਊਂਦਿਆਂ ਤੋਂ ਸਦਾ ਹੀ ਬਹੁ ਗਿਣਤੀ ਵਿਚ ਰਹਿਣਗੇ। ਜਦੋਂ ਤੁਸੀਂ ਰਵਾਨਾ ਹੋ ਰਹੇ ਹੁੰਦੇ ਹੋ ਤਾਂ ਸਾਰੇ ਹੀ ਤਹਾਡੇ ਨਾਲ ਚੰਗਾ ਵਿਹਾਰ ਕਰਨ ਲੱਗ ਪੈਂਦੇ ਹਨ ਜਿਵੇਂ ਵਿਦਾਇਗੀ ਪਾਰਟੀ ਵਿਚ ਹੁੰਦਾ ਹੈ ਉਵੇਂ ਹੀ ਮਰਨ ਵੇਲੇ ਹੁੰਦਾ ਹੈ।

ਠੀਕ ਹੀ ਆਖਿਆ ਗਿਆ ਹੈ ਕਿ ਉਂਜ ਤਾਂ ਮੌਤ ਜਿੰਦਗੀ ਦਾ ਹਿੱਸਾ ਹੀ ਹੁੰਦੀ ਹੈ। ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਪਰ ਅੱਜ ਦੇ ਯੁੱਗ ਵਿਚ ਮੌਤ ਸਵੇਰ-ਸ਼ਾਮ ਦੀ ਗੱਲ ਬਣਦੀ ਜਾ ਰਹੀ ਹੈ। ਮਰਨ ਦੀ ਉਮਰ ਕੋਈ ਵੀ ਹੋ ਸਕਦੀ ਹੈ - ਬੁਢਾਪਾ ਵੀ, ਜਵਾਨੀ ਵੀ ਅਤੇ ਬਾਲਪਨ ਵੀ। ਬੁਢਾਪੇ ਦਾ ਨਾਂ ਵਿਦਵਾਨਾਂ ਨੇ ਪਹਿਲਾਂ ਤਾਂ ਲਿਆ ਹੈ ਕਿਉਂਕਿ ਮੌਤ ਦਾ ਬੁਢਾਪੇ ਨਾਲ ਸਬੰਧ ਵਧੇਰੇ ਹੈ। ਬੁੱਢੇ ਹੋ ਕੇ ਮਰਨ ਵਾਲੇ ਉਹ ਹੁੰਦੇ ਹਨ ਜਿਹਨਾਂ ਨੇ ਇਹ ਜੀਵਨੀ ਪੂਰੀ ਤਰ੍ਹਾਂ ਭੋਗੀ ਹੁੰਦੀ ਹੈ। ਭੋਗੀ ਸ਼ਬਦ ਤਾਂ ਵਰਤਿਆ ਹੈ ਕਿਉਂਕਿ ਬਹੁਮਤ ਇਸ ਸੰਸਾਰ ਵਿਚ ਜ਼ਿੰਦਗੀ ਭੋਗਦਾ ਹੀ ਹੈ, ਜ਼ਿੰਦਗੀ ਜੀਉਂਦੇ/ਮਾਣਦੇ ਤਾਂ ਵਿਰਲੇ ਹੀ ਹਨ। ਆਪਣੇ ਅਤੇ ਚੰਗੇ ਦੇ ਮਰਨ ਦਾ ਦੁੱਖ ਇਸੇ ਲਈ ਐਨਾ ਨਹੀਂ ਕਿ ਇੱਕ ਜੀਵ ਮਰ ਗਿਆ ਹੈ। ਉਸ ਤਰ੍ਹਾਂ ਤਾਂ ਕਈ ਜੀਵ ਪੈਦਾ ਹੋਏ ਹੋਣਗੇ ਤੇ ਹਿਸਾਬ ਫਾਇਦੇ ਵਿਚ ਹੀ ਹੋਵੇਗਾ। ਦੁੱਖ ਦਾ ਕਾਰਨ ਤਾਂ ਇਹ ਹੁੰਦਾ ਹੈ ਕਿ ਇਕ ਖਾਸ ਵਿਅਕਤੀ ਮੋਇਆ ਹੈ, ਜਿਸਦਾ ਇਕ ਖਾਸ ਵਿਅਕਤੀਤਵ ਸੀ, ਉਂਜ ਹੋਵੇ ਭਾਂਵੇਂ ਉਹ ਬਿਗਾਨਾ। ਠੀਕ ਹੈ ਕਿ ਖੂਨ ਦੇ ਰਿਸ਼ਤੇ ਵਰਗੀ ਕੋਈ ਚੀਜ਼ ਨਹੀਂ ਹੁੰਦੀ ਪਰ ਮਾਨਵੀ ਸਬੰਧਾਂ ਦਾ ਭਾਵਨਾਤਮਿਕ ਪੱਖ ਹੀ ਆਖਿਰ ਨਿਰਣਾਤਮਕ ਭੂਮਿਕਾ ਨਿਭਾਉਂਦਾ ਹੈ ਤਾਹੀਂਓ ਕਈਆਂ ਦੀ ਮੌਤੇ ਅਸੀਂ ਖੂਨ ਦੇ ਅੱਥਰੂ ਵਹਾਉਂਦੇ ਹਾਂ ਅਤੇ ਕਈਆਂ ਦੇ ਲੋਕ-ਵਿਖਾਵੇ ਦੇ ਹੰਝੂ। ਮੌਤ ਇਕ ਅਜਿਹਾ ਅਨੁਭਵ ਹੈ, ਜਿਸਦੇ ਸਦਮੇ ਤੋਂ ਉਭਰਨ ਲਈ ਸਮਾਂ ਲੱਗਦਾ ਹੈ, ਕਿਉਂਕਿ ਇਨਸਾਨੀ ਮੋਹ, ਮਨੁੱਖਤਾ ਦਾ ਸਭ ਤੋਂ ਪਿਆਰਾ ਜਜ਼ਬਾ ਹੈ ਫਿਰ ਕਈ ਲੋਕ ਤਾਂ ਅਜਿਹੇ ਹੁੰਦੇ ਹਨ ਜਿਹਨਾਂ ਦੇ ਮਰਨ ਪਿਛੋਂ ਵੀ ਅਸੀਂ ਉਨ੍ਹਾਂ ਤੋਂ ਬਹੁਤ ਕੁਝ ਸਿੱਖਦੇ ਹਾਂ।

"ਕਈ ਸੋਚਦੇ ਹੋਣਗੇ ਕਿ ਸਮਾਂ ਬੀਤ ਰਿਹਾ ਹੈ, ਸਿਰਫ ਘੜੀਆਂ ਦੀਆਂ ਸੂਈਆਂ ਘੁੰਮ ਰਹੀਆਂ ਹਨ, ਘੜੀ ਤਾਂ ਖੜ੍ਹੀ ਹੈ, ਪਰ ਅਸਲ ਵਿਚ ਸਮਾਂ ਨਹੀਂ ਬੀਤਦਾ ਅਸੀਂ ਬੀਤ ਜਾਂਦੇ ਹਾਂ। ਜੋ ਪੈਦਾ ਹੋ ਗਿਆ, ਉਹ ਹਰ ਕਦਮ ਮੌਤ ਵੱਲ ਪੁੱਟ ਰਿਹਾ ਹੁੰਦਾ ਹੈ। ਜਿੰਦਗੀ ਬੀਤਦੀ ਹੈ, ਬੂੰਦ ਬੂੰਦ। ਸੱਖਣੀ ਹੁੰਦੀ ਹੈ ਨਿੱਤ। ਹੱਥ ਚੋਂ ਜਿਵੇ ਰੇਤ ਸਰਕਦੀ ਹੋਵੇ ਉਵੇਂ ਪੈਰਾਂ ਹੇਠੋਂ ਜਮੀਨ ਸਰਕਦੀ ਜਾਂਦੀ ਹੈ, ਦਿਖਾਈ ਨਹੀਂ ਦਿੰਦੀ ਕਿਉਂਕਿ ਵੇਖਣ ਲਈ ਬੜੀ ਚੇਤੰਨਤਾ ਦੀ ਲੋੜ ਹੈ। ਅਤੇ ਇੰਨੀ ਹੌਲੀ ਹੌਲੀ ਬੀਤਦੀ ਹੈ ਜਿੰਦਗੀ ਕਿ ਪਤਾ ਨਹੀਂ ਲੱਗਦਾ ਕਿ ਹਰ ਘੜੀ ਮੌਤ ਨੇੜੇ ਆ ਰਹੀ ਹੈ। ਜਦ ਵੀ ਕੋਈ ਮਰਦਾ ਹੈ ਤਾਂ ਮਨ ਸੋਚਦਾ ਹੈ, ਮੌਤ ਹਮੇਸ਼ਾ ਦੂਜੇ ਦੀ ਹੁੰਦੀ ਹੈ, ਅਸੀਂ ਤਾਂ ਕਦੀ ਮਰਨਾ ਨਹੀਂ, ਕੋਈ ਹੋਰ ਮਰਦਾ ਹੈ, ਲੇਕਿਨ ਹਰ ਮੌਤ ਤੁਹਾਡੀ ਮੌਤ ਦੀ ਖਬਰ ਲਿਆਉਂਦੀ ਹੈ।" ਇਹ ਸ਼ਬਦ ਕਿਸੇ ਵਿਦਵਾਨ ਪੁਰਸ਼ ਨੇ ਉਚਾਰੇ ਹਨ। ਕਿਉਂਕਿ ਜੇ ਅੱਜ ਕੋਈ ਦੂਸਰਾ ਮੋਇਆ ਹੈ ਤਾਂ ਕੱਲ ਨੂੰ ਤੁਹਾਡੀ ਵਾਰੀ ਹੈ ਪਰ ਮੌਤ ਨੂੰ ਠੀਕ ਤਰ੍ਹਾਂ ਸਮਝੋ ਉਸਦੇ ਆਧਾਰ ਤੇ ਹੀ ਜ਼ਿੰਦਗੀ ਵਿਚ ਕ੍ਰਾਂਤੀ ਹੋਵੇਗੀ। ਜੋ ਲੋਕ ਐਵੇਂ ਅਣਜਾਣਤਾ ਵਿਚ ਜੀਉਂਦੇ ਹਨ, ਉਹੀ ਮਰਦੇ ਨੇ ਪਰ ਜੋ ਹੋਸ਼ ਨਾਲ ਜਿਉਂਦਾ ਹੈ, ਉਹ ਮਰਦਾ ਨਹੀਂ, ਜੋ ਬੇਹੋਸ਼ੀ ਵਿਚ ਜਿਉਂਦਾ ਹੈ, ਉਹ ਕਦੇ ਜਿਉਂਦਾ ਹੀ ਨਹੀਂ ਸੀ ਇਸੇ ਲਈ ਤਾਂ ਬਹੁਤੇ ਲੋਕ ਐਨੇ ਦੁਖੀ ਅਤੇ ਪੀੜਤ ਮਰਦੇ ਹਨ। ਨਹੀਂ ਤਾਂ ਜੇ ਜਿੰਦਗੀ ਦੀ ਅਰਥਵਾਨਤਾ ਹਾਸਲ ਹੋ ਗਈ ਹੋਵੇ ਅਤੇ ਜਿੰਦਗੀ ਦੀ ਧੰਨਤਾ ਨੂੰ ਜਾਣਿਆ ਹੋਵੇ ਅਤੇ ਜਿੰਦਗੀ ਇਕ ਗੀਤ ਬਣ ਗਈ ਹੋਵੇ ਤਾਂ ਮੌਤ ਇਕ ਮਹਾਂਉਤਸਵ ਹੋ ਜਾਏਗਾ। 'ਸ਼ਮਸ਼ਾਨ ਘਾਟ ਤੇ ਵਾੜ ਲਾਉਣੀ ਬੇਅਰਥ ਹੈ,' ਕਿਸੇ ਨੇ ਕਿਹਾ ਸੀ, 'ਕਿਉਂਕਿ ਅੰਦਰਲੇ ਬਾਹਰ ਨਹੀਂ ਆ ਸਕਦੇ ਅਤੇ ਬਾਹਰਲੇ ਅੰਦਰ ਜਾਣਾ ਨਹੀਂ ਚਾਹੁੰਦੇ।'

ਠੀਕ ਹੀ ਕਿਹਾ ਹੈ, ਜਿਸ ਬੰਦੇ ਨੇ ਜਨਮ ਲਿਆ ਹੈ, ਉਸਨੇ ਇਕ ਨਾ ਇਕ ਦਿਨ ਮਰਨਾ ਹੀ ਹੈ। ਇਸ ਵਿਚ ਕੋਈ ਸ਼ੱਕ ਜਾਂ ਦੋ ਰਾਵਾਂ ਨਹੀਂ ਹਨ। ਪਰ ਉਸ ਮੌਤ ਦਾ ਕੀ ਕਰੀਏ ਜੋ ਲੋਕ ਗਰੀਬੀ ਨਾਂ ਦੀ ਬਿਮਾਰੀ ਨਾਲ ਮਰ ਰਹੇ ਹਨ। ਗਰੀਬੀ ਨਾਂ ਦੀ ਮੌਤੇ ਮਰ ਰਹੇ ਲੋਕਾਂ ਲਈ ਅਸੀਂ ਸਾਰੇ ਸੰਘਰਸ਼ ਰੂਪੀ ਪ੍ਰਾਣਦਾਨ ਤਾਂ ਪਾ ਹੀ ਸਕਦੇ ਹਾਂ ਪਰ ਕੁਝ ਡਰ ਹਨ ਕਿ ਬਹੁਤਿਆਂ ਦਾ ਪਿੱਛਾ ਹੀ ਨਹੀਂ ਛੱਡਦੇ। ਹੋਰ ਤਾਂ ਹੋਰ ਮੌਤ ਤੋਂ ਮਗਰੋਂ ਮਗਰਲੇ ਲੋਕਾਂ ਦਾ



ਕੀ ਬਣੇਗਾ, ਇਸ ਬਾਰੇ ਹੀ ਚਿੰਤਾ ਕਰਦੇ ਰਹਿੰਦੇ ਹਾਂ ਅਤੇ ਗਰੀਬੀ ਨਾਂ ਦੀ ਮੌਤ ਆਪਣਾ ਮਰਸੀਆ ਗਾਉਂਦੀ ਹੀ ਰਹਿੰਦੀ ਹੈ। ਸਾਨੂੰ ਉਨ੍ਹਾਂ ਦੀ ਮੌਤ ਪਰੇਸ਼ਾਨ ਨਹੀਂ ਕਰਦੀ ਜਿੰਨ੍ਹਾਂ ਨੇ ਜੀਵਨ ਨਾਲ ਵਧੀਕੀਆਂ ਕੀਤੀਆਂ ਹੋਣ, ਜਦੋਂ ਕਿ ਉਨ੍ਹਾਂ ਦੀ ਮੌਤ ਦੁਖੀ ਕਰਦੀ ਹੈ ਜਿੰਨ੍ਹਾਂ ਨਾਲ ਮੌਤ ਨੇ ਵਧੀਕੀ ਕੀਤੀ ਹੋਵੇ।

ਮਰਨ ਤੋਂ ਬਾਅਦ ਕੀ ਹੁੰਦਾ ਹੈ ? ਇਸ ਦੀ ਚਿੰਤਾ ਅਸੀਂ ਕਿਉਂ ਕਰੀਏ ? ਮਨੁੱਖ ਨੂੰ ਅਜਿਹਾ ਕਾਰਨਾਮਾ ਕਰਕੇ ਜਾਣਾ ਚਾਹੀਦਾ ਹੈ ਕਿ ਉਹ ਮਰਨ ਪਿੱਛੋਂ ਵੱਧ ਤੋਂ ਵੱਧ ਸਮਾਂ ਲੋਕਾਂ ਦੀ ਯਾਦ ਵਿਚ ਜ਼ਿੰਦਾ ਰਹੇ। ਮੌਤ ਨਾਲ ਹੀ ਲੋਕਾਂ ਦੀ ਯਾਦ ਵਿਚੋਂ ਵੀ ਮਰ ਜਾਣਾ ਕੋਈ ਸਫਲ ਜੀਵਨ ਨਹੀਂ। ਇਹ ਜਿੰਦਗੀ ਸਿਰਫ ਐਵੇਂ ਬੈਠ ਕੇ ਗੁਜ਼ਾਰ ਦੇਣ ਵਾਲੀ ਚੀਜ਼ ਨਹੀਂ। ਜਰਾ ਸੋਚੋ ! ਇਕ ਇਨਸਾਨ ਕਿਉਂ ਜੀਉਂਦਾ ਹੈ ? ਜਦ ਕਿ ਉਸਨੂੰ ਪੱਕੀ ਤਰ੍ਹਾਂ ਪਤਾ ਹੈ ਕਿ ਇਕ ਨਾ ਇਕ ਦਿਨ ਉਸਨੇ ਜਰੂਰ ਮਰਨਾ ਹੈ। ਕੀ ਮਕਸਦ ਹੈ, ਸਾਡੇ ਜਿਊਂਦੇ ਰਹਿਣ ਦਾ ? ਇਸ ਸਵਾਲ ਦਾ ਜੁਆਬ ਲੱਭਣ ਦੀ ਕੋਸ਼ਿਸ ਕਰਨਾ ਇਕ ਨਿਰੰਤਰ ਲੜਾਈ ਹੈ ਤੇ ਇਸ ਲੜਾਈ ਤੋਂ ਹਟ ਜਾਣ ਵਾਲਾ ਇਨਸਾਨ ਤਾਂ ਸਿਰਫ ਜਾਨਵਰਾਂ ਵਾਂਗ; ਖਾਂਦਾ ਪੀਂਦਾ ਤੇ ਦਿਨ ਪੂਰੇ ਕਰਦਾ ਹੈ। ਇਹ ਜੀਵਨ ਵੱਗਦੇ ਪਾਣੀ ਵਾਂਗ ਹੈ, ਇਹ ਕਦੀ ਵੀ ਰੁਕਦਾ ਨਹੀਂ ਜੇ ਕਰ ਵਗਦਾ ਪਾਣੀ ਰੋਕ ਦੇਈਏ ਤਾਂ ਉਹ ਛੱਪੜ ਬਣ ਜਾਂਦਾ ਹੈ ਤੇ ਉਸ ਵਿੱਚੋਂ ਸੜ੍ਹਿਆਂਦ ਆਉਣੀ ਸ਼ੁਰੂ ਹੋ ਜਾਂਦੀ ਹੈ। ਇਵੇਂ ਹੀ ਜੇ ਮੌਤ ਦਾ ਪ੍ਰਵਾਹ ਨਾ ਹੋਵੇ ਤਾਂ ਸੰਸਾਰ ਵਿਚ ਭਿਆਨਕ ਕਿਸਮ ਦੀ ਅਫਰਾ ਤਫਰੀ ਮੱਚ ਜਾਵੇਗੀ ਜੋ ਮਨੁੱਖੀ ਨਸਲ ਤਾਂ ਕੀ ਸੱਭ ਕਾਸੇ ਦੀ ਹੋਂਦ ਹੀ ਸਮੇਟ ਦੇਵੇਗੀ। ਜਿੰਨੀ ਕੁ ਜ਼ਿੰਦਗੀ ਹੈ, ਸਾਡੇ ਜਿਉਣ ਦਾ ਅਸਲੀ ਮਕਸਦ ਦੂਸਰਿਆਂ ਦੀ ਜ਼ਿੰਦਗੀ ਨੂੰ ਜਿਉਣਯੋ ਗ ਬਨਾਉਣ ਲਈ ਸੰਘਰਸ਼ ਕਰਦੇ ਰਹਿਣਾ ਹੈ, ਇਸੇ ਮਕਸਦ ਦੀ ਪੂਰਤੀ ਲਈ ਲਗਾਤਾਰ ਕਦਮ ਵਧਾਉਂਦੇ ਰਹਿਣ ਨਾਲ ਹੀ ਤਸੱਲੀ ਮਿਲ ਸਕਦੀ ਹੈ ਕਿਉਂਕਿ ਮੌਤ ਇਕ ਸਚਾਈ ਹੈ ਅਤੇ ਇਹ ਕਿਸੇ ਵੇਲੇ ਵੀ ਆ ਸਕਦੀ ਹੈ। ਕਦੀ ਵੀ ਅਗੇਤਰੀ ਸੂਚਨਾ ਨਹੀਂ ਦਿੰਦੀ। ਇਸ ਲਈ ਸਭ ਕੁਝ ਨੂੰ ਹਰ ਛਿਨ ਸਾਂਭ ਸਲ੍ਹੀਟ ਕੇ ਰੱਖਣਾ ਅਵੱਸ਼ਕ ਹੈ। ਕਿਸੇ ਵੀ ਗੱਲ ਨੂੰ ਪਿਛੇ ਨਹੀਂ ਪਾਇਆ ਜਾ ਸਕਦਾ ਅਤੇ ਕਿਸੇ ਵੀ ਜ਼ਿੰਮੇਵਾਰੀ ਨੂੰ ਟਾਲਿਆ ਨਹੀਂ ਜਾ ਸਕਦਾ, ਕਿਉਂਕਿ ਇਕ ਵੱਡੀ ਭੀੜ ਵਿਚ ਆਪਣਾ ਮੰਨਣ ਵਾਲਾ, ਪਿਆਰ ਕਰਨ ਵਾਲਾ, ਦੁੱਖ ਵਿਚ ਕੰਮ ਆਉਣ ਵਾਲਾ, ਇਕ ਆਦਮੀ ਹੀ ਬਹੁਤ ਹੁੰਦਾ ਹੈ। ਅਸਲ ਵਿਚ ਮੁਰਦਾ ਸਰੀਰ ਤਾਂ ਸਮਾਜ ਦੀ ਸਮੱਸਿਆ ਹੈ, ਜ਼ਿੰਦਾ ਆਦਮੀ ਦਾ ਸੱਭ ਤੋਂ ਵੱਡਾ ਸੁਖ ਤੇ ਪ੍ਰਾਪਤੀ ਇਹੀ ਪ੍ਰੇਮ ਹੈ। ਮੌਤ ਕੱਖੋਂ ਹੌਲੀ ਨਾ ਹੋਵੇ ਬਲਕਿ ਪਰਬਤੋਂ ਭਾਰੀ ਹੋਵੇ, ਇਹੀ ਸਾਰੀ ਜ਼ਿੰਦਗੀ ਦੀ ਸੰਪੂਰਨਤਾ ਹੈ। ਅਜਿਹੀ ਮੌਤ ਸਾਰੀ ਜ਼ਿੰਦਗੀ ਦਾ ਨਿਚੋੜ ਹੈ, ਸਾਰ ਹੈ। ਤਦ ਮੌਤ, ਮੌਤ ਨਹੀਂ ਹੋਵੇਗੀ, ਮਹਾਂ ਜੀਵਨ ਵਿਚ ਦਾਖਲ ਹੋ ਜਾਵੇਗੀ ਕਿਉਂਕਿ ਸਦੀਵੀ ਇਕਸਾਰਤਾ ਮਨੁੱਖ ਨੂੰ ਬੇਚੈਨ ਕਰ ਦਿੰਦੀ ਹੈ ਅਤੇ ਉਹ ਤਾਂ ਸਦਾ ਹੀ ਪਰਿਵਰਤਨ ਭਾਲਦਾ ਹੈ ਫਿਰ ਮੌਤ ਨੂੰ ਆਉਣ ਦਿਓ ਪਰ ਕੁਝ ਭੈੜੇ ਲੋਕ ਮਰਨ ਵਿਚ ਬੜੀ ਦੇਰ ਕਰ ਦਿੰਦੇ ਹਨ। ਵਾਕਿਆ ਹੀ ਤਰਕਾਲਾਂ ਦਾ ਵੀ ਸਵੇਰ ਵਾਂਗ ਇਕ ਆਪਣਾ ਹੁਸਨ ਹੁੰਦਾ ਹੈ। ਮੌਤ ਦਾ ਵੀ ਜ਼ਿੰਦਗੀ ਵਾਂਗ ਆਪਣਾ ਇਕ ਸੁਹਜ ਹੁੰਦਾ ਹੈ।

ਕਿਸੇ ਸੱਜਣ ਨੇ ਕਿਹਾ ਸੀ ਕਿ "ਮੈਂ ਚਾਹੁੰਦਾ ਹਾਂ ਕਿ ਜਦੋਂ ਮੌਤ ਆਵੇ ਅਤੇ ਆਖੇ ਤੁਰ, ਤਾਂ ਆਪਾ ਜਾਵਾਂਗੇ ਜਰੂਰ ਪਰ ਠਾਠ ਨਾਲ ਚੱਲਕੇ। ਯਮਰਾਜ ਨੂੰ ਇਹ ਮੌਕਾ ਨਹੀਂ ਦੇਣਾ ਕਿ ਉਹ ਮਧੋਲੇ, ਮਿਧੇ, ਦਰੜੇ, ਪੀੜ ਪੀੜ ਕਰੇ ਅਤੇ ਰਾਵਣੀ ਹਾਸਾ ਹੱਸਦਾ ਹੋਇਆ ਜੁੰਡਿਆਂ ਤੋਂ ਧੂਹ ਲਿਜਾਵੇ। ਮੈਂ ਰੱਬ ਦੀ ਮਿੱਥੀ ਘੜੀ ਤੋਂ ਪਹਿਲਾਂ ਆਪ ਉਸਦਾ ਬੂਹਾ ਖੜਕਾਵਾਂਗਾਂ। ਕੱਲ ਨੂੰ ਮੈਨੂੰ ਕੋਈ ਸਰੀਰਕ ਕਸ਼ਟ ਚਿੰਬੜ ਜਾਵੇ, ਮੈਂ ਕਿਉਂ ਦੁੱਖ ਭੋਗਾਂ। ਮੈਂ ਉਸਤੋਂ ਪਹਿਲਾਂ ਹੀ ਮਹਾਂਪ੍ਰਸਥਾਨ ਕਰ ਜਾਣਾ ਚਾਹੁੰਦਾ ਹਾਂ, ਇਸ ਤੋਂ ਪਹਿਲਾਂ ਕਿ ਦੂਸਰਿਆਂ ਉੱਤੇ ਨਿਰਭਰ ਹੋ ਜਾਵਾਂ। ਮੈਂ ਆਪਣੀ ਮਰਜ਼ੀ ਦੇ ਸਮੇਂ ਤੇ ਸਥਾਨ ਉਤੇ ਆਪਣੀ ਮਰਜ਼ੀ ਦੀ ਵਿਧੀ ਨਾਲ ਪੀੜ ਮੁਕਤ ਮੌਤ ਮਰਨਾ ਚਾਹੁੰਦਾ ਹਾਂ।" ਸਰਕਾਰ ਨੂੰ ਸੰਵਿਧਾਨ ਦੀ ਧਾਰਾ 21 ਵਿਚ ਦਰਜ ਜੀਵਨ ਦੇ ਅਧਿਕਾਰ ਵਿਚ ਇਸ ਗੱਲ ਨੂੰ ਸ਼ਾਮਿਲ ਕਰ ਲੈਣਾ ਚਾਹੀਦਾ ਹੈ ਕਿ ਰਿੜਕ ਰਿੜਕ ਕੇ ਮਰਨ ਨਾਲੋਂ ਜੇ ਕੋਈ ਮਾਣਮੱਤੀ, ਆਪਣੀ ਇੱਛਾ ਦੀ ਮੌਤ ਮਰਨਾ ਚਾਹੁੰਦਾ ਹੈ ਤਾਂ ਅਜਿਹਾ ਕਰਨਾ ਵੀ ਉਸਦਾ ਮੌਲਿਕ ਅਧਿਕਾਰ ਹੋਵੇ ਅ ਤੇ ਉਸ ਦੇ ਸਰੀਰਕ ਕਲਪੁਰਜ਼ੇ ਲੋੜਵੰਦਾਂ ਨੂੰ ਦਿੱਤੇ ਜਾ ਸਕਣ। ਹੁਣ ਚਾਹੀਦਾ ਹੈ ਕਿ ਅਧਿਐਨ ਲਈ ਇਕ ਲੋਕ ਕਮਿਸ਼ਨ ਬਣੇ ਜੋ ਮਰਨ ਦੀਆਂ ਪੁਰਾਤਨ ਵਿਧੀਆਂ ਨੂੰ ਅਧੁਨਿਕ ਵਿਗਿਆਨੰਕ ਤਕਨਾਲੋਜੀਕਲ ਕਾਢਾਂ ਨਾਲ ਜੋੜੇ, ਉਹਨਾਂ ਲਈ ਜੋ ਦੁਖਦਾਈ ਬੁਢਾਪੇ ਤੋਂ ਪਹਿਲਾਂ ਹੀ ਦੂਰ ਜਾਣਾ ਚਾਹੁੰਦੇ ਹੋਣ। ਲਗਾਤਾਰ ਢਿਕਚੂ ਢਿਕਚੂ ਜਿਊਂਦੇ ਰਹਿਣ ਨਾਲ, ਲਗਾਤਾਰ ਇਕ ਘਰ ਵਿਚ ਰਹਿਣ ਨਾਲ, ਲਗਾਤਾਰ ਇਕੋ ਪਦਵੀ ਅਤੇ ਕੰਮ ਵਿਚ ਲੱਗੇ ਰਹਿਣ ਕਾਰਨ ਅਸੀਂ ਜੀਵਨ ਤੋਂ ਉਕਤਾ ਜਾਂਦੇ ਹਾਂ। ਸਾਨੂੰ ਪਤਾ ਲੱਗ ਜਾਂਦਾ ਹੈ ਕਿ ਨਵੀਆਂ ਮਸ਼ੀਨਾਂ ਪੁਰਾਣੇ ਕਾਰੀਗਰਾਂ ਨੂੰ ਪਸੰਦ ਨਹੀਂ ਕਰਦੀਆਂ। ਨਵੀਂ ਵਿਵਸਥਾ ਪੁਰਾਣੇ ਬੰਦਿਆਂ ਨੂੰ ਰਾਸ ਨਹੀਂ ਆਉਂਦੀ, ਅਸੀਂ ਵੀ ਜ਼ਿੰਦਗੀ ਤੋਂ ਤਿਆਗ ਪੱਤਰ ਦੇਣ ਲਈ, ਜੀਵਨ ਮੁਕਤ ਹੋਣ ਲਈ ਸੋਚਣ ਲੱਗ ਪੈਂਦੇ ਹਾਂ। ਸਾਰੀਆਂ ਚੀਜ਼ਾਂ ਸਾਰੇ ਵਿਅਕਤੀ ਸਾਨੂੰ ਤਿਆਗ ਦਿੰਦੇ ਹਨ, ਜਿਹੜੇ ਸਾਨੂੰ ਨਹੀਂ ਤਿਆਗਦੇ ਅਸੀਂ ਉਹਨਾਂ ਨੂੰ ਤਿਆਗ ਦਿੰਦੇ ਹਾਂ ਅਤੇ ਜਦੋਂ ਜੀਵਨ ਦੇ ਭੇਦ ਦੀ ਸੋਝੀ ਹੋ ਜਾਂਦੀ ਹੈ, ਸਾਨੂੰ ਮੌਤ ਤੋਂ ਡਰ ਲੱਗਣਾ ਹੱਟ ਜਾਂਦਾ ਹੈ।

ਕਥਨ ਹੈ ਕਿ ਕਦੇ ਗਮਾਂ ਦੇ ਝਰੋਖੇ ਚੋਂ ਵਿਰਨਾ, ਕਦੇ ਖੁਸ਼ੀਆਂ ਤੇ ਖੇੜਿਆਂ ਦੇ ਆਲਮ ਚ ਵਹਿਣਾ, ਕਦੇ ਹੱਸਣਾ, ਕਦੇ ਰੋਣਾ, ਨਿੱਕੀ ਜਿਹੀ ਜ਼ਿੰਦਗੀ ਤੇ ਵੱਡਾ ਘਟਨਾਕ੍ਰਮ ਜ਼ਿੰਦਗੀ ਦੇ ਪਹੀਏ ਨੂੰ ਕਾਹਲੀ ਜਾਂ ਹੌਲੀ ਹੌਲੀ ਗੇੜਦਾ ਰਹਿੰਦਾ ਹੈ। ਜ਼ਿੰਦਗੀ ਨੂੰ ਜਿਊਣਾ ਹਰ ਆਦਮੀ ਦੀ ਮਜਬੂਰੀ ਹੈ, ਬਹੁਤ ਘੱਟ ਹਨ ਉਹ ਲੋਕ ਜੋ ਜ਼ਿੰਦਗੀ ਨੂੰ ਔਖੇ ਤੋਂ ਔਖੇ ਸਮੇਂ ਵਿੱਚ ਵੀ ਰੱਜਕੇ ਮਾਣਦੇ ਹਨ। ਜਿਹਨਾਂ ਦਾ ਨਜ਼ਰੀਆ ਹੀ ਜ਼ਿੰਦਗੀ ਪ੍ਰਤੀ ਹਾਂ ਪੱਖੀ ਹੁੰਦਾ ਹੈ, ਉਹ ਹੀ ਜਿਊਂਦੇ ਹਨ ਬਾਕੀ ਤਾਂ ਤਿਲ ਤਿਲ ਕਰਕੇ ਰੋਜਾਨਾ ਹੀ ਅਨਿਆਈ ਮੌਤੇ ਮਰਦੇ ਨੇ। ਮਰਨਾ ਆਪਾਂ ਸੱਭਨਾਂ ਨੇ ਹੈ ਪਰ ਸਾਨੂੰ ਮੌਤ ਦਾ ਡਰ ਇਸ ਲਈ ਲੱਗਦਾ ਹੈ ਕਿਉਂਕਿ ਚਿੰਤਾਵਾਂ ਨੇ ਜੀਵਨ ਮਾਨਣ ਹੀ ਨਹੀਂ ਦਿੱਤਾ। ਘਬਰਾਹਟ ਇਸ ਲਈ ਹੈ ਕਿ ਜੀਵਨ ਤੋਂ ਠੀਕ ਸ਼ਬਦ ਨਹੀਂ ਸਿੱਖਿਆ, ਡਰ ਇਸ ਲਈ ਹੈ ਕਿਉਂਕਿ ਅਸੀਂ ਜਾਣਦੇ ਹਾਂ ਕਿ ਅਸੀਂ ਸਮਾਂ ਵਿਅਰਥ ਗੁਆਇਆ ਹੈ ਪਛਤਾਵਾ ਇਸ ਲਈ ਹੈ ਕਿ ਅਸੀਂ ਜਿਊਣ ਦੀ ਤਿਆਰੀ ਹੀ ਕਰਦੇ ਰਹੇ, ਜੀਵੇ ਤਾਂ ਹੈ ਹੀ ਨਹੀਂ ਤੇ ਫਿਰ ਬਾਅਦ 'ਚ ਪਛਤਾਉਣ ਨਾਲੋਂ ਆਓ ਜ਼ਿੰਦਗੀ ਜੀਵੀਏ ਅਤੇ ਫਿਰ ਆਖਿਰ ਚ ਇਕ ਮਾਣਮੱਤੀ ਮੌਤੇ ਤੁਰ ਜਾਈਏ।

# ਬਹੁਤੇ ਖੇਡਦੇ ਉਹਨਾਂ ਦੇ ਘਰੀਂ ਭੂਤਨੇ ,ਜਿੰਨਾਂ ਦੇ ਘਰੀਂ ਭੰਗ ਭੁਜਦੀ

*ਓਮ ਪ੍ਰਕਾਸ਼ ਵਾਲਮੀਕੀ ਜਿਸਦੀ ਸਵੈ ਜੀਵਨੀ 'ਜੂਠ' ਪੰਜਾਬੀ ਵਿਚ ਛਪਦਿਆਂ ਹੀ ਚਰਚਾ ਦਾ ਵਿਸ਼ਾ ਬਣ ਗਈ ਸੀ, ਉਸਨੇ ਦੱਬੇ ਕੁਚਲੇ ਲੋਕਾਂ ਦੀ ਇੱਕ ਬਸਤੀ ਵਿੱਚ ਪਨਪਦੇ ਵਹਿਮਾਂ ਭਰਮਾਂ ਦਾ ਯਥਾਰਥ ਚਿਤਰਣ ਕੀਤਾ ਹੈ। ਅਦਾਰਾ ਤਰਕਸ਼ੀਲ ਉਹਨਾਂ ਦੀ ਸਵੈ ਜੀਵਨੀ ਦੇ ਇਸ ਅੰਸ਼ ਨੂੰ ਤਰਕਸ਼ੀਲ ਦੇ ਪਾਠਕਾਂ ਲਈ ਪੇਸ਼ ਕਰ ਰਿਹਾ ਹੈਂ ।*

ਬਸਤੀ ਵਿੱਚ ਜਦੋਂ ਕੋਈ ਬਿਮਾਰ ਪੈ ਜਾਂਦਾ ਸੀ ਤਾਂ ਦਵਾ ਦਾਰੂ ਦੀ ਥਾਂ ਭੂਤ ਪ੍ਰੇਤ ਦੇ ਪ੍ਰਛਾਵੇਂ ਤੋਂ ਛੁਟਕਾਰਾ ਪਾਉਣ ਦੇ ਕੰਮ, ਝਾੜ ਫੂਕ, ਟੂਣੇ ਟੋਟਕੇ, ਤਵੀਤ, ਗੰਢੇ, ਬਿਭੂਤ ਆਦਿ ਦੀ ਅਜਮਾਇਸ਼ ਸ਼ੁਰੂ ਹੋ ਜਾਂਦੀ ਸੀ। ਇਹ ਕੰਮ ਰਾਤ ਨੂੰ ਹੀ ਕੀਤੇ ਜਾਂਦੇ ਸਨ। ਜਦੋਂ ਬਿਮਾਰੀ ਲੰਮੀ ਪੈ ਜਾਂਦੀ ਜਾਂ ਗੰਭੀਰ ਰੂਪ ਧਾਰਨ ਕਰ ਲੈਂਦੀ ਤਾਂ ਕਿਸੇ ਭਗਤ ਨੂੰ ਬੁਲਾ ਕੇ 'ਪੁੱਛਾਂ' ਕਢਾਈਆਂ ਜਾਂਦੀਆਂ ਸਨ। ਅਜਿਹੇ ਸਮੇਂ ਵਿੱਚ ਭਗਤ ਨਾਲ ਇੱਕ ਢੋਲਕ ਵਜਾਉਣ ਵਾਲਾ ਤੇ ਦੋ ਤਿੰਨ ਗਾਉਣ ਵਾਲੇ ਹੁੰਦੇ, ਜੋ ਢੋਲਕ ਦੀ ਖ਼ਾਸ ਲੈਅ ਤੇ ਇੱਕ ਹੀ ਸੁਰ ਵਿੱਚ ਗਾਉਂਦੇ ਸਨ। ਗਾਣੇ 'ਚ ਦੇਵਤੇ ਲਈ ਸੱਦਾ ਹੁੰਦਾ ਸੀ ਜਿਸ ਨੇ ਭਗਤ ਦੇ ਸਰੀਰ ਵਿੱਚ ਦਾਖਲ ਹੋ ਕੇ ਝੂਮਣਾ ਹੁੰਦਾ ਸੀ । ਲੈਅ ਤਾਲ ਤੇ ਸੁਰ 'ਚ ਇਹੋ ਜਿਹਾ ਮਾਹੌਲ ਬਣਾ ਦਿੱਤਾ ਜਾਂਦਾ ਸੀ ਕਿ ਚੰਗਾ ਭਲਾ ਆਦਮੀਂ ਨੱਚਣ ਲੱਗ ਜਾਵੇ । ਗਾਣੇ 'ਚ ਭੱਦੇ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ, ਜੋ ਦੇਵਤਾ ਦੇ ਪ੍ਰਤੀ ਅਪਣਾਪਣ ਜਾਹਰ ਕਰਨ ਦੀ ਇੱਛਾ ਨਾਲ ਕੀਤੀ ਜਾਂਦੀ ਸੀ ।

ਭਗਤ ਦੇ ਝੂਮਦਿਆਂ ਹੀ ਗੀਤ ਬੰਦ ਹੋ ਜਾਂਦਾ ਸੀ। ਭਗਤ ਦੇ ਸਿਰ, ਹੱਥ ਹਿਲਾਉਂਦਿਆ ਹੀ ਮੰਨ ਲਿਆ ਜਾਂਦਾ ਸੀ ਕਿ ਦੇਵਤਾ ਆ ਗਏ ਹਨ । ਦੇਵਤਾ ਆਪਣਾ ਨਾਂ ਦੱਸਦਾ ਸੀ। ਸਭ ਨੂੰ 'ਰਾਮ-ਰਾਮ ਕਹਿੰਦਾ ਸੀ ਤੇ ਫਿਰ ਕੋਈ ਘਰ ਦਾ ਬਜੁਰਗ ਦੇਵਤਾ ਦੇ ਸਾਹਮਣੇ ਆ ਕੇ ਮਰੀਜ ਦੀ ਦੁੱਖ ਤਕਲੀਫ਼ ਜਾਹਰ ਕਰਦਾ ਸੀ । ਦੇਵਤਾ ਰੋਗੀ ਨੂੰ ਛੋਹ ਕੇ ਜਾਂ ਹੋਰ ਵੀ ਕਈ ਵਿਧੀਆਂ ਸਨ, ਜਿਸ ਨਾਲ ਰੋਗੀ ਦਾ ਮੁਆਇਨਾ ਕਰਕੇ ਭੂਤ ਦੇ ਪ੍ਰਛਾਵੇਂ ਦਾ ਪਤਾ ਅਤੇ ਇਲਾਜ ਦਾ ਤਰੀਕਾ ਦੱਸਿਆ ਜਾਂਦਾ ਸੀ ।

ਇਹਨਾਂ ਦੇਵਤਿਆਂ ਨੂੰ ਪੌਣ ਕਿਹਾ ਜਾਂਦਾ ਸੀ। ਕਲਵਾ, ਹਰੀ ਸਿੰਘ ਨਲਵਾ ਖ਼ਾਸ ਤੇ ਵੱਡੇ 'ਪੌਣ' ਸਨ, ਜੋ ਜਿਆਦਾਤਰ ਪਰਿਵਾਰਾਂ ਵਿੱਚ ਪੂਜੇ ਜਾਂਦੇ ਸਨ। ਕਈ ਦੇਵੀਆਂ ਵੀ ਸਨ ਉਹਨਾਂ ਵਿੱਚ ਮਾਈ ਮਦਾਰਨ ਦੀ ਖ਼ਾਸ ਥਾਂ ਹੈ ।

ਕਹਿਣ ਨੂੰ ਤਾਂ ਸਾਰੇ ਲੋਕ ਹਿੰਦੂ ਸਨ ਪਰ ਕਿਸੇ ਹਿੰਦੂ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਦੇ ਸਨ । ਜਨਮ ਅਸ਼ਟਮੀਂ 'ਤੇ ਕ੍ਰਿਸ਼ਨ ਨਹੀਂ ਜਾਹਰ ਪੀਰ (ਗੁੱਗੇ) ਦੀ ਪੂਜਾ ਹੁੰਦੀ ਜਾਂ ਫਿਰ 'ਪੌਣ' ਪੂਜੇ ਜਾਂਦੇ ਸਨ। ਉਹ ਵੀ ਅਸ਼ਟਮੀ ਨੂੰ ਨਹੀਂ 'ਨੌਂਵੀਂ' ਦੇ ਬ੍ਰਹਮ ਮਹੂਰਤ 'ਚ।

ਇਸੇ ਤਰ੍ਹਾਂ ਦੀਵਾਲੀ 'ਤੇ ਲਕਸ਼ਮੀ ਦੀ ਪੂਜਾ ਨਹੀਂ ਸਗੋਂ ਮਾਈ ਮਦਾਰਨ ਦੇ ਨਾਂ ਤੇ ਸੂਰ ਦਾ ਬੱਚਾ ਚੜਾਇਆ ਜਾਂਦਾ ਸੀ ਜਾਂ ਕੜਾਹੀ ਦਿੱਤੀ ਜਾਂਦੀ ਸੀ । ਕੜਾਹੀ ਯਾਨੀ ਕੜਾਹ ਪੂਰੀ ਦਾ ਭੋਗ ਲਾਇਆ ਜਾਂਦਾ ਸੀ ।

ਇਸ ਤਰ੍ਹਾਂ ਿ ਤਉਹਾਰ ਕੋਈ ਵੀ ਹੋਵੇ ਪੂਜਾ ਇਹਨਾਂ ਦੇਵੀ ਦੇਵਤਿਆਂ ਦੀ ਹੀ ਕੀਤੀ ਜਾਂਦੀ ਸੀ । 'ਪੁੱਛਾਂ' ਦੇ ਬਾਅਦ ਦੇਵਤਾ ਭੂਤ ਫੜ ਕੇ ਆਪਣੇ ਵੱਸ ਵਿੱਚ ਕਰ ਲੈਂਦਾ ਤੇ ਰੋਗੀ ਨੂੰ ਮੁਕਤ ਕਰਨ ਦਾ ਹੁਕਮ ਦੇ ਦਿੰਦਾ ।

ਇਸ ਤੋਂ ਬਾਅਦ ਦੇਵਤਾ ਦੀ ਇੱਛਾ ਪੂਰੀ ਕੀਤੀ ਜਾਂਦੀ । ਸੂਰ ਦੀ ਦਾਅਵਤ ਯਾਨੀ ਸੂਰ ਦੀ ਬਲੀ ਦਿੱਤੀ ਜਾਂਦੀ ਤੇ ਇੱਕ ਸ਼ਰਾਬ ਦੀ ਬੋਤਲ ਵੀ ।

ਵਿਆਹ ਸ਼ਾਦੀ ਦਾ ਦਿਨ ਹੋਵੇ ਜਾਂ ਮਰਨ ਜੰਮਣ ਦਾ ਦਿਨ, ਦੇਵਤਿਆਂ ਦੀ ਪੂਜਾ ਜਰੂਰੀ ਸੀ । ਜੇ ਕੋਈ ਭੁੱਲ ਜਾਏ ਜਾਂ ਮੁੱਕਰ ਜਾਏ ਤਾਂ ਕੋਈ ਮਾੜਾ ਭਾਣਾ ਵਾਪਰਨ ਦੀ ਸ਼ੰਕਾ ਰਹਿੰਦੀ।

ਅਜਿਹੇ ਵਾਤਾਵਰਣ ਵਿਚ ਰਹਿ ਕੇ ਮੇਰੀ ਆਸਥਾ ਕਦੇ ਵੀ ਨਹੀਂ ਰਹੀ । ਇਹ ਭਗਤ ਸਭ ਢੋਂਗੀ ਜਿਹੇ ਲੱਗਦੇ ।

ਸਾਡੇ ਘਰ ਵੀ ਜਦੋਂ ਇਹ ਪੂਜਾ ਹੁੰਦੀ ਤਾਂ ਮੈਂ ਘਰੋਂ ਬਾਹਰ ਹੀ ਬੈਠਾ ਰਹਿੰਦਾ ਸਾਂ ਜਾਂ ਇੱਧਰ ਉੱਧਰ ਘੁੰਮਦਾ ਰਹਿੰਦਾ ਸਾਂ। ਬਚਪਨ 'ਚ ਹੀ ਇਹ ਮੇਰੀ ਆਦਤ ਬਣ ਗਈ ਸੀ । ਪਿਤਾ ਜੀ ਇਹਨਾਂ ਗੱਲਾਂ ਤੋਂ ਨਾਰਾਜ ਹੁੰਦੇ ਸਨ । ਉਹ ਪੁਰਖਿਆਂ ਦੇ ਧਰਮ ਦੀ ਦੁਹਾਈ ਦਿੰਦੇ ਸਨ ਜੋ ਮੇਰੇ ਗਲ ਥੱਲੇ ਨਹੀਂ ਉਤਰਦੀ ਸੀ । ਪਰ ਮੈਂ ਇਹਨਾਂ ਵਿਸ਼ਿਆਂ ਤੇ ਬਹਿਸ ਨਹੀਂ ਸੀ ਕਰਦਾ। ਬੱਸ ਚੁੱਪ ਚਾਪ ਬੈਠਾ ਰਹਿੰਦਾ ਸਾਂ। ਉਹ ਖਿਝ ਜਾਂਦੇ। ਮੈਨੂੰ ਦਬਾਉਂਦੇ ਵੀ ਸਨ। ਆਖਰ ਤੰਗ ਹੋ ਕੇ ਚੁੱਪ ਹੋ ਜਾਂਦੇ ਸਨ। ਵਾਰ ਵਾਰ ਉਹ ਇਹੀ ਗੱਲ ਕਹਿੰਦੇ ,' ਮੁਨਸ਼ੀ ਜੀ.....ਇਸਾਈ ਤਾਂ ਨਹੀਂ ਹੋ ਗਏ ? ' ਮੈਂ ਉਹਨਾਂ ਨੂੰ ਹੌਂਸਲਾ ਦਿੰਦਾ,' ਨਹੀਂ ਮੈਂ ਇਸਾਈ ਨਹੀਂ ਹੋਇਆ।'

ਪਰ ਮਨ 'ਚ ਇੱਕ ਉਬਾਲ ਜਿਹਾ ਉੱਠ ਪੈਂਦਾ, ਜੋ ਇਹ ਕਹਿਣਾ ਚਾਹੁੰਦਾ ਸੀ ਕਿ ਮੈਂ ਹਿੰਦੂ ਵੀ ਨਹੀਂ ਹਾਂ। ਜੇ ਹਿੰਦੂ ਹੁੰਦਾ ਤਾਂ ਹਿੰਦੂ ਮੈਨੂੰ ਇੰਨੀ ਘਿਰਣਾ, ਏਨਾ ਭੇਦ ਭਾਵ ਕਿਉਂ ਕਰਦੇ? ਗੱਲ ਗੱਲ 'ਤੇ ਮੇਰੇ ਅੰਦਰ ਜਾਤ ਨੂੰ ਲੈ ਕੇ ਹੀਣ ਭਾਵਨਾਵਾਂ ਨੂੰ ਕਿਉਂ ਭਰਦੇ ? ਮਨ 'ਚ ਇਹ ਵੀ ਆਉਂਦਾ ਕਿ ਚੰਗਾ ਇਨਸਾਨ ਬਣਨ ਵਾਸਤੇ ਹਿੰਦੂ ਹੋਣਾ ਜਰੂਰੀ ਕਿਉਂ ਹੈ। ਹਿੰਦੂ ਦਾ ਜਾਲਮਪੁਣਾ ਮੈਂ ਬਚਪਨ ਤੋਂ ਹੀ ਦੇਖਿਆ ਹੈ, ਸਹਿਣ ਕੀਤਾ ਹੈ। ਉੱਚੀ ਜਾਤ ਹੋਣ ਦਾ ਘੁਮੰਡ ਕਮਜ਼ੋਰ ਨੂੰ ਹੀ ਕਿਉਂ ਮਾਰਦਾ ਹੈ। ਕਿਉਂ ਦਲਿਤਾਂ ਦੇ ਪ੍ਰਤੀ ਹਿੰਦੂ ਇੰਨਾਂ ਜਾਲਮ ਤੇ ਵਹਿਸ਼ੀ ਹੈ।

ਮੈਨੂੰ ਡਰਾ ਧਮਕਾ ਕੇ ਪਿਤਾ ਜੀ ਪੂਜਾ ਵਿੱਚ ਮਗਨ ਵਿੱਚ ਮਗਨ ਹੋ ਜਾਂਦੇ ਸਨ। ਘਰ ਦੇ ਸਾਰੇ ਜੀਅ ਉੱਥੇ ਹੀ ਹੁੰਦੇ। ਮੈਂ ਇਕੱਲਾ ਆਪਣੇ ਆਪ ਵਿਚ ਗੁਆਚਾ, ਹਨੇਰੇ ਦੀਆਂ ਡੂੰਘੀਆਂ ਪਰਤਾਂ ਵਿੱਚ ਲੱਭਣ ਦੀ ਕੋਸ਼ਿਸ਼ ਕਰਦਾ। ਇਹ ਮੇਰੀ ਆਦਤ ਬਣ ਗਈ ਸੀ, ਜਿਸ ਨੇ ਮੈਨੂੰ ਚੁੱਪ ਰਹਿਣਾ ਤੇ ਅੰਤਰਮੁਖੀ ਬਣਾ ਦਿੱਤਾ ਸੀ।

ਜਦੋਂ ਵੀ ਰਾਤ ਦੇ ਬੇਅਵਾਜ ਮਾਹੌਲ 'ਚ ਕਿਸੇ ਦੇ ਘਰੋਂ 'ਪੌਣ' ਆਉਣ ਤੇ ਢੋਲਕ ਦੀ ਅਵਾਜ ਸੁਣਦਾ ਸਾਂ ਤਾਂ ਮੇਰੀ



ਨੀਂਦ ਉੱਡ ਜਾਂਦੀ ਸੀ । ਜਦੋਂ ਕਿਸੇ ਨੂੰ ਭਗਤ ਬਣਾਉਣ ਦੀ ਪ੍ਰਕ੍ਰਿਆ ਸ਼ੁਰੂ ਹੁੰਦੀ ਤਾਂ ਸਵਾ ਮਹੀਨੇਂ ਤਕ ਢੋਲ ਵੱਜਣਾ ਤੇ ਗਾਣਾ ਜਾਰੀ ਰਹਿੰਦਾ ਸੀ । ਘਰ ਦੇ ਅੰਦਰ ਸਵਾ ਮਹੀਨੇ ਤਕ ਦੀਵਾ ਬਲਦਾ ਰਹਿੰਦਾ ਸੀ, ਜਿਸ ਦੇ ਸਾਹਮਣੇ ਭਗਤ ਬਣਾਇਆ ਜਾਣ ਵਾਲਾ ਵਿਅਕਤੀ ਹੱਥ ਜੋੜ ਕੇ ਖੜ੍ਹਾ ਰਹਿੰਦਾ ਸੀ। ਉਸ ਦੇ ਗਲ 'ਚ ਧਾਗੇ ਦੀ ਮੋਟੀ ਜਿਹੀ ਮਾਲਾ ਪਾਈ ਰਹਿੰਦੀ ਸੀ । ਦੀਵੇ ਦੇ ਕੋਲ ਅੰਗਿਆਰਿਆਂ ਤੇ ਗੁੱਗਲ ਪਾਇਆ ਜਾਂਦਾ ਸੀ, ਜਿਸਦਾ ਧੂੰਆਂ ਸਾਰੇ ਘਰ ਵਿੱਚ ਫੈਲ ਕੇ ਰਹੱਸਮਈ ਮਾਹੌਲ ਬਣਾ ਦਿੰਦਾ ਸੀ। 'ਪੌਣ' ਖਿਡਾਉਣ ਵਾਲਾ ਗੁਰੂ ਦੇਵਤੇ ਨੂੰ ਸੱਦਾ ਦਿੰਦਾ ਸੀ । ਤਰ੍ਹਾਂ ਤਰ੍ਹਾਂ ਦੇ ਲਾਲਚ ਦੇਵਤੇ ਨੂੰ ਦਿੱਤੇ ਜਾਂਦੇ ਸਨ ਕਿ ਉਹ ਨਵੇਂ ਭਗਤ ਦੇ ਸਰੀਰ ਵਿੱਚ ਦਾਖਲ ਹੋ ਜਾਵੇ।

ਮਹੀਨੇ ਭਰ ਦੀ ਇਸ ਪ੍ਰਕ੍ਰਿਆ ਦੇ ਬਾਅਦ ਵੀ ਕਈ ਲੋਕ ਭਗਤ ਨਹੀਂ ਬਣ ਸਕਦੇ ਸਨ । ਜੋ ਭਗਤ ਬਣ ਜਾਂਦੇ ਸਨ ਉਹ ਦੇਵਤੇ ਨੂੰ ਸੂਰ ਤੇ ਸ਼ਰਾਬ ਚੜਾਉਂਦੇ ਸਨ । ਪੂਰੀ ਬਸਤੀ ਨੂੰ ਭੋਜਨ ਦਿੱਤਾ ਜਾਂਦਾ ਸੀ । ਇਸ ਤੋਂ ਮਗਰੋਂ ਉਹ ਭਗਤ ਕਿਸੇ ਦੇ ਵੀ ਘਰ ਪੁੱਛਾਂ ਲਈ ਜਾ ਸਕਦਾ ਸੀ ।

ਸਾਡੇ ਗੁਆਂਢ 'ਚ ਬੁਰਜਾ ਦਾ ਘਰ ਸੀ। ਉਸ ਦੇ ਸਰੀਰ 'ਚ ਕੋਈ ਬਦ ਰੂਹ ਆਉਂਦੀ ਸੀ। ਉਸ ਸਮੇਂ ਉਹ ਮੂੰਹ ਚੋਂ ਕਈ ਤਰ੍ਹਾਂ ਦੀਆਂ ਅਵਾਜਾਂ ਕੱਢਦਾ ਸੀ । ਕਲਾਬਾਜੀਆਂ ਦਿਖਾਉਂਦਾ ਤੇ ਬਹੁਤ ਨੱਚਦਾ ਟੱਪਦਾ ਸੀ ।

ਇਹਨਾਂ ਦਿਨਾਂ ਵਿਚ ਬਸਤੀ ਦਾ ਮਾਹੌਲ ਡਰਾਉਣਾ ਹੋ ਜਾਂਦਾ ਸੀ । ਤਰਕਾਲਾਂ ਹੁੰਦਿਆਂ ਹੀ ਬੱਚਿਆਂ ਨੂੰ ਘਰੋਂ ਬਾਹਰ ਨਿਕਲਣ ਦੀ ਮਨਾਹੀ ਹੁੰਦੀ ਸੀ । ਸਾਰਿਆਂ ਨੂੰ ਇੰਝ ਲੱਗਦਾ ਜਿਵੇਂ ਸਾਰੀ ਬਸਤੀ ਵਿੱਚ ਭੂਤ ਘੁੰਮ ਰਹੇ ਹੋਣ ।

ਮੇਰੇ ਮਨ ਵਿੱਚ ਜਿੱਥੇ ਭੂਤਾਂ ਪ੍ਰਤੀ ਨਾਂਹ ਪੱਖੀ ਭਾਵਨਾ ਸੀ ਉੱਥੇ ਓਨੀ ਹੀ ਗਹਿਰਾਈ ਨਾਲ ਮੇਰੇ ਮਨ ਵਿੱਚ ਡਰ ਵੀ ਸੀ ਕਿ ਸ਼ਾਇਦ ਇਹ ਮੇਰੇ ਸੰਸਕਾਰਾਂ ਕਰਕੇ ਸੀ । ਇਸ ਭੈਅ ਤੋਂ ਮੁਕਤ ਹੋਣ ਲਈ ਮੈਨੂੰ ਕਾਫੀ ਸਮਾਂ ਲੱਗਾ ਸੀ ।

ਗਰਮੀ ਦੀਆਂ ਛੁੱਟੀਆਂ ਵਿੱਚ ਮੈਂ ਦੇਹਰਾਦੂਨ ਚਲਾ ਗਿਆ ਸਾਂ। ਪਰ ਉੱਥੇ ਜਾਂਦਿਆਂ ਹੀ ਮੈਨੂੰ ਦਸਤ ਲੱਗ ਗਏ ਜੋ ਕਾਫੀ ਸਮੇਂ ਤੱਕ ਠੀਕ ਨਹੀਂ ਹੋਏ । ਢਿੱਡ 'ਚ ਮਰੋੜ ਉੱਠਦੇ ਸਨ । ਪੀੜ ਵੀ ਰਹਿਣ ਲੱਗੀ ਸੀ। ਪਿਤਾ ਜੀ ਨੇ ਇੱਕ ਦੋ ਨੀਮ ਹਕੀਮਾਂ ਨੂੰ ਦਿਖਾਇਆ ਵੀ ਸੀ ਪਰ ਠੀਕ ਨਹੀਂ ਹੋਇਆ ਸਾਂ । ਕਾਫੀ ਕਮਜੋਰ ਹੋ ਗਿਆ ਸਾਂ । ਇਕਹਰੇ ਸਰੀਰ ਦਾ ਤਾਂ ਮੈਂ ਪਹਿਲਾਂ ਹੀ ਸਾਂ, ਹੋਰ ਸੁੱਕ ਕੇ ਤੀਲਾ ਬਣ ਗਿਆ ਸਾਂ ।

ਇਸੇ ਦਰਮਿਆਨ ਕੈਂਦਕੀ ਤੋਂ ਮੇਰੇ ਇੱਕ ਰਿਸ਼ਤੇ ਦੇ ਬਹਿਨੋਈ ਆ ਗਏ । ਉਹ ਵੀ ਭਗਤ ਸਨ । ਪਿਤਾ ਜੀ ਨੇ ਉਸ ਨੂੰ ਮੇਰਾ ਹਾਲ ਦੱਸਿਆ। ਉਸ ਨੇ ਮੈਨੂੰ ਵੇਖਿਆ ਪਰਖਿਆ ਤੇ ਕਿਹਾ ,' ਕਿਉਂ ਦਵਾ ਦਾਰੂ ਦੇ ਚੱਕਰਾਂ ਵਿੱਚ ਫਸੇ ਹੋ ...ਇਸ ਨੂੰ ਓਪਰੀ ਵਾ ਲੱਗ ਗਈ ਏ । '

ਥੋੜ੍ਹੀ ਦੇਰ ਉਹ ਗੋਡਿਆਂ ਭਾਰ ਬੈਠਾ ਬੁੜਬੁੜ ਕਰਦਾ ਰਿਹਾ ਤੇ ਫਿਰ ਉਸਦਾ ਸਰੀਰ ਹਿੱਲਣ ਲੱਗਾ। ਉਸ ਨੇ ਇੱਕ ਕੱਪੜਾ ਮੰਗਿਆ । ਉਸ ਕੱਪੜੇ ਦਾ ਉਸ ਨੇ ਕੋਰੜਾ ਬਣਾ ਲਿਆ । ਉਸ ਦੇ ਮੂੰਹ ਚੋਂ ਇੱਕ ਭਿਆਨਕ ਅਵਾਜ਼ ਨਿਕਲੀ । ਕੋਰੜਾ ਹਵਾ 'ਚ ਲਹਿਰਾਇਆ ਤੇ ਪਟਾਕ ਮੇਰੀ ਪਿੱਠ ਤੇ ਆ ਵੱਜਾ । ਇੱਕ ਤਾਂ ਇਹ ਕਮਜੋਰੀ, ਉਪਰੋਂ ਮਾਰ । ਮੈਂ ਕੰਬ ਗਿਆ। ਉਸ਼ ਨੇ ਦੁਬਾਰਾ ਕੋਰੜਾ ਹਵਾ 'ਚ ਲਹਿਰਾਇਆ। ਮੈਂ ਰੋਕਣਾ ਚਾਹਿਆ, 'ਭਾਈਆ ਜੀ, ਇਹ ਕੀ ਕਰ ਰਹੇ ਹੋ। ਮੈਨੂੰ ਪੀੜ ਲੱਗਦੀ ਹੈ।' ਪਰ ਉਹ ਆਪਣੀ ਹੀ ਧੁਨ 'ਚ ਸੀ । ਤਿੰਨ ਚਾਰ ਕੋਰੜੇ ਮੇਰੀ ਪਿੱਠ 'ਤੇ ਵਰ੍ਹਾ ਦਿੱਤੇ । ਉਹ ਸਮਝ ਰਹੇ ਸਨ ਕਿ ਭੂਤ ਦੀ ਪਿਟਾਈ ਹੋ ਰਹੀ ਹੈ ਪਰ ਮੇਰੀ ਜਾਨ ਨਿਕਲ ਰਹੀ ਸੀ। ਆਖ਼ਰ ਮੈਂ ਕੋਰੜਾ ਉਸ ਤੋਂ ਖੋਹ ਲਿਆ। ਉਹ ਹੋਰ ਵੀ ਤੇਜ਼ ਅਵਾਜ 'ਚ ਮੈਨੂੰ ਡਰਾਉਣ ਲੱਗਾ। ਮੈਂ ਚੀਕ ਕੇ ਪਿਤਾ ਜੀ ਨੂੰ ਕਿਹਾ, 'ਮੈਨੂੰ ਜਾਨ ਤੋਂ ਮਾਰ ਸੁੱਟੇਗਾ ਇਹ । ਇਸ ਨੂੰ ਰੋਕੋ । ਮੈਨੂੰ ਕੋਈ ਭੂਤ ਵੂਤ ਨਹੀਂ ਚਿੰਬੜਿਆ।'

ਅਚਾਨਕ ਉਸ ਦਾ ਦੇਵਤਾ ਸਰੀਰ ਛੱਡ ਕੇ ਗਾਇਬ ਹੋ ਗਿਆ ਸੀ । ਉਹ ਚੁੱਪਚਾਪ ਸਿਰ ਫੜ ਕੇ ਬੈਠ ਗਿਆ ਸੀ, ਜਿਵੇਂ ਕੁਝ ਹੋਇਆ ਹੀ ਨਹੀਂ। ਮੇਰੇ ਸਰੀਰ ਦਾ ਅੰਗ ਅੰਗ ਦੁਖ ਰਿਹਾ ਸੀ। ਉਸ ਦਾ ਕੋਈ ਹਥਕੰਡਾ ਮੇਰੇ ਤੇ ਨਹੀਂ ਚੱਲਿਆ ਤਾਂ ਦੂਜੇ ਦਿਨ ਸਵੇਰ ਹੁੰਦਿਆ ਹੀ ਉਹ ਆਪਣੇ ਪਿੰਡ ਚਲਾ ਗਿਆ ਸੀ।

ਮੇਰਾ ਵਿਸ਼ਵਾਸ ਹੋਰ ਵੀ ਪੱਕਾ ਹੋ ਗਿਆ ਸੀ ਕਿ ਇਹ ਸਭ ਢੌਂਗਬਾਜੀ ਹੈ, ਇਥੇ ਆਸਥਾ ਸਾਹਮਣੇ ਤਰਕ ਕੋਈ ਮਾਅਨੇ ਨਹੀਂ ਰਖਦਾ ਸੀ। ਕਿੰਨੇ ਲੋਕ ਇਨ੍ਹਾਂ ਭਗਤਾਂ ਨੇ ਮਾਰ ਮੁਕਾਏ ਸਨ । ਮੇਰੇ ਦੋ ਭਰਾ ਬਿਨਾਂ ਸਹੀ ਇਲਾਜ ਤੇ ਦਵਾ ਦਾਰੂ ਤੋਂ ਮਰ ਗਏ ਸਨ। ਜਗਦੀਸ਼ ਦੀ ਉਮਰ ਕੋਈ ਸਤਾਰਾਂ ਅਠਾਰਾਂ ਸਾਲ ਦੀ ਹੋਵੇਗੀ । ਸਰੀਰ ਦੇ ਹੱਟੇ ਕੱਟੇ ਜਗਦੀਸ਼ ਨੇ ਦੂਜੇ ਦਿਨ ਹੀ ਬੁਖ਼ਾਰ ਚ ਦਮ ਤੋੜ ਦਿੱਤਾ ਸੀ । ਇਸੇ ਤਰ੍ਹਾਂ ਹੀ ਸੁਖਬੀਰ ਵੀ ਚੌਵੀ ਪੱਚੀ ਸਾਲ ਦਾ ਚੱਲ ਵਸਿਆ ਸੀ ।

ਹਰ ਸਾਲ ਬਸਤੀ ਚ ਇਕ ਦੋ ਮੌਤਾਂ ਹੋ ਜਾਂਦੀਆਂ ਸਨ। ਫਿਰ ਵੀ ਇਨ੍ਹਾਂ ਦੇਵੀ ਦੇਵਤਿਆਂ ਦੇ ਭਗਤਾਂ ਪ੍ਰਤੀ ਆਸਥਾ ਘੱਟ ਨਹੀਂ ਹੁੰਦੀ ਸੀ।

ਪੂਜਾ ਲਈ ਬਲੀ ਚਾੜ੍ਹਿਆ ਸੂਰ ਤੇ ਸ਼ਰਾਬ ਕਿਸੇ ਤਿਉਹਾਰ ਤੋ ਘੱਟ ਨਹੀਂ ਹੁੰਦੀ ਸੀ। ਦੋ ਘੁੱਟ ਗਲ ਚ ਉੱਤਰਦਿਆਂ ਹੀ ਆਦਮੀ ਹਵਾ ਚ ਉਡਦਾ ਸੀ । ਇਹ ਸ਼ਰਾਬ ਅਕਸਰ ਕੱਚੀ ਹੀ ਹੁੰਦੀ ਸੀ, ਜੋ ਘਰਾਂ ਚ ਹੀ ਤਿਆਰ ਕੀਤੀ ਜਾਂਦੀ ਸੀ । ਕਦੇ ਕਦੇ ਛਪਾਰ ਜਾਂ ਪੁਰਕਾਜੀ ਦੇ ਠੇਕੇ ਤੋਂ ਵੀ ਦੇਸੀ ਬੋਤਲ ਮੰਗਵਾ ਲੈਂਦੇ ਸਨ ।

ਇਸ ਤਰ੍ਹਾਂ ਦਾ ਜੀਵਨ ਸੀ। ਉਨ੍ਹਾਂ ਦਿਨਾਂ ਚ ਮੈਂ ਭੱਜਣਾ ਚਾਹੁੰਦਾ ਸਾਂ। ਅੱਜ ਇਹੀ ਦਿਨ ਮੇਰੀ ਤਾਕਤ ਹਨ, ਜੋ ਮੈਨੂੰ ਹੌਂਸਲਾ ਦਿੰਦੇ ਹਨ।

**ਕਮਜ਼ੋਰ ਬੰਦੇ ਕਿਸਮਤ ਵਿੱਚ ਵਿਸ਼ਵਾਸ ਕਰਦੇ ਹਨ। ਤਾਕਤਵਰ ਵਿਅਕਤੀਆਂ ਦਾ ਕਾਰਨ ਅਤੇ ਸਿੱਟੇ ਵਿੱਚ ਵਿਸ਼ਵਾਸ ਹੁੰਦਾ ਹੈ।**

*ਐਮਰਸਨ*

**.ਜ਼ਿੰਦਗੀ ਤੋਂ ਅਲਹਿਦਗੀ ਨਾਲ ਕਲਾ ਕੁਰੱਪਟ ਹੁੰਦੀ ਹੈ।** *ਹਾਰਵਰਡ ਫਾਸਟ*

# ਪਿੰਡ ਦੀ ਸੱਥ ਚੋਂ

ਐਸ. ਬਰਜਿੰਦਰ

ਸਰਪੰਚ : ਮੈਂ ਸਮੂਹ ਪਿੰਡ ਨਿਵਾਸੀਆਂ, ਭੈਣਾਂ ਭਰਾਵਾਂ ਤੇ ਬਜ਼ੁਰਗਾਂ ਵਲੋਂ ਇਸ ਤਰਕਸ਼ੀਲ ਆਗੂ ਦਾ ਬਹੁਤ ਧੰਨਵਾਦ ਕਰਦਾ ਹਾਂ ਜਿਸ ਨੇ ਸਾਡੀ ਬੇਨਤੀ ਮੰਨ ਕੇ ਪਿੰਡ ਦੇ ਸਹਿਯੋਗ ਨਾਲ ਪਿਛਲੇ ਪੰਦਰਾਂ ਸਾਲਾਂ ਤੋਂ ਸਾਡੇ ਹੀ ਪਿੰਡ ਵਿਚ ਬਣੇ ਲੁੱਟ ਅਤੇ ਅਯਾਸ਼ੀ ਦੇ ਅੱਡੇ ਨੂੰ ਬੰਦ ਕਰਾਉਣ ਵਿਚ ਸਾਡੀ ਮੱਦਤ ਕੀਤੀ । ਇਹ ਪਖੰਡੀ ਸਾਧ ਜੋ ਥੋਡੇ ਸਾਹਮਣੇ ਹੱਥ ਜੋੜੀ ਗਲ਼ ਚ ਛਿੱਤਰਾਂ ਦਾ ਹਾਰ ਪਵਾਈ ਖੜਾ ਹੈ ਸਭ ਦੇ ਸਾਹਮਣੇ ਇਹ ਕਬੂਲ ਕਰ ਚੁੱਕਾ ਹੈ ਕਿ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ । ਇਸ ਸਾਧ ਨੇ ਡੇਰੇ ਚ ਹੁਣ ਤੱਕ ਹੁੰਦੇ ਆਏ ਸ਼ਰਮਨਾਕ ਕਾਰਿਆਂ ਬਾਰੇ ਵੀ ਭਰੀ ਪੰਚਾਇਤ ਚ ਮੰਨਿਆ ਹੈ ਤੇ ਅੱਗੇ ਤੋਂ ਬੰਦੇ ਦਾ ਪੁੱਤ ਬਣਨ ਦਾ ਵਾਅਦਾ ਕੀਤਾ ਹੈ । ਇਸ ਮੌਕੇ ਤੇ ਬੜੀ ਖੁਸ਼ੀ ਦੀ ਗੱਲ ਹੈ ਕਿ ਇਸ ਤਰਕਸ਼ੀਲ ਆਗੂ ਦੀ ਪ੍ਰੇਰਨਾ ਸਦਕਾ ਸਾਰਾ ਪਿੰਡ ਇਸ ਗੱਲ ਤੇ ਸਹਿਮਤ ਹੈ ਕਿ ਡੇਰੇ ਵਾਲੀ ਜਗ੍ਹਾ ਤੇ ਸਕੂਲ ਨੂੰ ਤਬਦੀਲ ਕਰ ਦਿੱਤਾ ਜਾਵੇ ਕਿਉਂਕਿ ਆਪਣੇ ਪਿੰਡ ਦੇ ਸਕੂਲ ਦੀ ਹਾਲਤ ਬਹੁਤ ਖਰਾਬ ਹੈ । ਮੈਂ ਇੱਕ ਵਾਰ ਫਿਰ ਸਮੂਹ ਪੰਚਾਇਤ ਤੇ ਪਿੰਡ ਵੱਲੋ ਤਰਕਸ਼ੀਲ ਆਗੂ ਦਾ ਧੰਨਵਾਦ ਕਰਦਾ ਹਾਂ।"

ਸਟੇਜ ਸਕੱਤਰ: "ਮੇਰੀ ਪਿੰਡ ਵਾਸੀ ਔਰਤਾਂ ਮਰਦਾਂ ਤੇ ਬਜ਼ੁਰਗਾਂ ਨੂੰ ਅਪੀਲ ਹੈ ਕਿ ਜੇ ਕਿਸੇ ਦੇ ਮਨ 'ਚ ਕੋਈ ਵੀ ਕਿਸੇ ਕਿਸਮ ਦਾ ਕੋਈ ਸ਼ੰਕਾ ਹੈ ਤਾਂ ਉਹ ਨਿਸੰਗ ਦੱਸਣ। ਤਰਕਸ਼ੀਲ ਆਗੂ ਇਸ ਦਾ ਜਵਾਬ ਦੇਵੇਗਾ। ਧੰਨਵਾਦ।"

ਇੱਕ ਔਰਤ: ਵੇ ਭਾਈ ਮੰਨਣਾ ਜਾਂ ਨਾ ਮੰਨਣਾਂ ਤਾਂ ' ਗਾਹਾਂ ਥੋਡੀ ਮਰਜੀ, ਏਹਦੇ ਕੋਲ਼ ਕੁਸ਼ ਹੋਊ, ਤਾਂ ਈ ਦੁਨੀਆਂ ਆਉਂਦੀ ਸੀ। ਥਰਾਜ ਆਲ਼ੇ ਹਾਕਮ ਕੁੱਬੇ ਦੀ ਨੌਂਹ ਕੋਲ਼ ਪੰਦਰੀਂ ਸਾਲੀਂ ਮੁੰਡਾ ਹੋਇਆ, ਉਹ ਵੀ ਏਹਦੇ ਬੋਲਾਂ ਨਾਲ । ਉਹ ਤਾਂ ਭਾਈ, ਜੀ ਜੀ ਏਹਦਾ ਗੁਣ ਗਾਉਂਦਾ। ਐਨੇ ਚਿਰ ਮਗਰੋਂ ਫਿਰ ਏਹਦੇ ਬੋਲਾਂ ਨਾਲ ਮੁੰਡਾ ਕਿਵੇਂ ਹੋ ਗਿਆਂ ?"

ਤਰਕਸ਼ੀਲ ਆਗੂ : "ਬਹੁਤ ਵਧੀਆ ਸਵਾਲ ਕੀਤੈ ਮੇਰੀ ਭੈਣ ਨੇ । ਮੈਂ ਇਸ ਦਾ ਜਵਾਬ ਵੀ ਦੇਵਾਂਗਾ, ਪਰ ਇਸ ਬਾਰੇ ਆਪਾਂ ਨੂੰ ਪਹਿਲਾਂ ਇਸ ਪਖੰਡੀ ਤੋਂ ਹੀ ਪੁੱਛ ਲੈਣਾ ਚਾਹੀਦਾ। ਚੱਲ ਉੱਠ ਬਈ ਸਾਧਾ, ਦੱਸ ਤੇਰੇ ਬੋਲਾਂ ਨਾਲ ਕਿੰਨੀਆਂ ਕੁ ਨੂੰ ਮੁੰਡੇ ਹੋਏ ਆ। ਚੱਲ ਹੋ ਖੜਾ।"

ਸਾਧ: ਪਿੰਡ ਵਾਲ਼ਿਓ ਮੈਨੂੰ ਮਾਫ ਕਰ ਦਿਓ, ਮੇਰੇ ਕੋਲ ਕੁਸ਼ ਨਹੀਂ । ਮੇਰੇ ਕਹੇ ਤੋਂ ਕਿਸੇ ਦੇ ਮੁੰਡਾ ਨਹੀਂ ਹੋਇਆ । ਨਾ ਹੀ ਕਿਸੇ ਦੇ ਕਹੇ ਤੋਂ ਕਿਸੇ ਦੇ ਮੁੰਡਾ ਕੁੜੀ ਹੋ ਸਕਦਾ । ਮੈਂ ਥੋੜਾ ਦੋਸ਼ੀ ਆਂ, ਇਹ ਬਾਈ ਹੁਣੀਂ ਸੱਚੇ ਆ। ਮੈਂ ਗਾਹਾਂ ਤੋਂ ਤੋਬਾ ਕਰਦਾਂ। ਮੈਂ ਅੱਜ ਈ ਪਿੰਡ ਛੱਡਜੂੰਗਾ ਬਸ ਮੈਨੂੰ ਇੱਕ ਵਾਰ ਮਾਫ ਕਰਦੋ, ਪਿੰਡ ਵਾਲ਼ਿਓ ਮੈਨੂੰ ਮਾਫ ਕਰ ਦਿਓ।"

ਤਰਕਸ਼ੀਲ ਆਗੂ : ਹੁਣ ਆਉਂਦੇ ਹਾਂ ਅਸਲੀ ਗੱਲ ਵੱਲ । ਏਸ ਕੱਠ 'ਚ ਬੈਠੇ ਪੜੇ ਲਿਖੇ ਵੀਰ ਇਸ ਗੱਲ ਨੂੰ ਚੰਗੀ ਤਰਾਂ ਸਮਝ ਸਕਦੇ ਨੇ ਕਿ ਬੱਚਾ ਪੈਦਾ ਹੋਣ ਦੀ ਕਿਰਿਆ ਕਿਵੇਂ ਹੁੰਦੀ ਐ। ਕਹਿਣ ਦਾ ਮਤਲਬ ਮੁੰਡਾ ਜਾਂ ਕੁੜੀ ਪੈਦਾ ਹੋਣਾ ਕਿਸੇ ਰੱਬ ਜਾਂ ਸ਼ਕਤੀ ਦੇ ਹੱਥ ਵਸ ਨਹੀਂ ਹੁੰਦਾ। ਬੱਚ੍ਹਾ ਪੈਦਾ ਨਾ ਹੋਣ ਦੀ ਸੂਰਤ ਵਿੱਚ ਹਰ ਵਾਰ ਔਰਤ ਹੀ ਦੋਸ਼ੀ ਨਹੀਂ ਹੁੰਦੀ । ਇਸ ਮਾਮਲੇ 'ਚ ਕਿਸੇ ਸਿਆਣੇ ਡਾ. ਦੀ ਸਲਾਹ ਲੈਣੀ ਚਾਹੀਦੀ ਐ । ਇਸ ਤੋਂ ਅਗਲੀ ਗੱਲ ਵਿਗਿਆਨ ਦੇ ਨਿਯਮਾਂ ਅਨੁਸਾਰ ਮੁੰਡਾ ਜਾਂ ਕੁੜੀ ਹੋਣ ਦੇ ਪੰਜਾਹ ਪ੍ਰਤੀਸ਼ਤ ਮੌਕੇ ਹੁੰਦ਼ੇ । ਜਿਹੜੀਆਂ ਔਰਤਾਂ ਦੇ ਕੁਦਰਤੀ ਮੁੰਡਾ ਹੋ ਜਾਂਦਾ ਹੈ ਉਹ ਪਿੰਡ ਚ ਜਾ ਕੇ ਹੋਰ ਦਸਾਂ ਜਨਾਨੀਆਂ ਨੂੰ ਦਸਦੀ ਹੈ । ਤੇ ਜਿਹੜੀਆਂ ਦੇ ਕੁੜੀ ਹੁੰਦੀ ਐ ਉਹ ਬਾਬੇ ਨੂੰ ਆ ਕੇ ਉਲਾਂਭਾ ਨਹੀਂ ਦਿੰਦੀਆਂ ਸਗੋਂ ਇਹ ਕਹਿਕੇ ਮਨ ਸਮਝਾ ਲੈਦੀਆਂ ਹਨ ਕਿ ਸਾਡੀ ਕਿਸਮਤ ਚ ਮੁੰਡਾ ਕੀ ਹੋਣਾ ਜਾਂ ਜੂਠੇ ਮਿਠੇ ਹੱਥ ਲੱਗਗੇ ਹੋਣੇ ਆ । ਇਸ ਤਰਾਂ ਏਹਨਾਂ ਸਾਧਾਂ ਦੀ ਮੁਫਤ 'ਚ ਮਸ਼ਹੂਰੀ ਹੋ ਜਾਂਦੀ ਆ। ਏਸੇ ਤਰਾਂ ਦੋ ਕੁ ਸਾਲ ਪਹਿਲਾਂ ਵੀ ਅਸੀਂ ਕੋਟਕਪੂਰੇ ਦਾ ਮਸ਼ਹੂਰ ਕੜ੍ਹਿਆਂ ਵਾਲਾ ਸਾਧ ਭਜਾਇਆ ਸੀ।

ਇੱਕ ਮਰਦ: ਬਾਈ ਆਹਾ ਸਾਧ, ਜਿਹੜਾ ਹੁਣ ਮਾਊਂ ਜਿਹਾ ਬਣਿਆ ਬੈਠਾ, ਏਹਦੇ ਕੋਲ ਤਾਂ ਵੱਡੇ ਵੱਡੇ ਡਾਕਟਰ ਆਉਂਦੇ ਸੀ। ਕਾਰਾਂ ਜੀਪਾਂ ਆਲ਼ੇ ਤੇ ਹੋਰ ਪੜ੍ਹੇ ਲਿਖੇ ਬਥੇਰੇ ਲੋਕ ਆਉਂਦੇ ਸੀ । ਕੋਈ ਤਾਂ ਗੁਰਵਿੱਦਿਆ ਏਹਦੇ ਕੋਲ ਵੀ ਹੋਊਗੀ ਆਖਰ?

ਤਰਕਸ਼ੀਲ ਆਗੂ : ਜੇ ਏਹਦੇ ਕੋਲ ਕੁਸ਼ ਹੁੰਦਾ ਤਾਂ ਆਪਣੇ ਤੋਂ ਇਉਂ ਮੂੰਹ ਕਿਉਂ ਕਾਲਾ ਕਰਾਉਂਦਾ। ਰਹੀ ਗੱਲ ਪੜ੍ਹਿਆਂ ਲਿਖਿਆਂ ਦੀ, ਇਹ ਜਰੂਰੀ ਨਹੀਂ ਕਿ ਹਰ ਪੜ੍ਹਿਆ ਲਿਖਿਆ ਆਦਮੀ ਅਕਲਮੰਦ ਨਹੀਂ ਹੀ ਹੋਵੇ । ਸਾਡੇ ਸਮਾਜ 'ਚ ਪੜ੍ਹੇ ਲਿਖੇ ਅੰਨਿਆਂ ਦੀ ਕੋਈ ਘਾਟ ਨਹੀਂ । ਕਈ ਵਾਰ ਇਹ ਲੋਕ ਪਖੰਡੀ ਸਾਧਾਂ ਸੰਤਾਂ ਤੋਂ ਜਿਆਦਾ ਖਤਰਨਾਕ ਹੁੰਦੇ ਹਨ । ਕਿਉਂਕਿ ਬਹੁਤੇ ਲੋਕ ਇਹਨਾਂ ਨੂੰ ਸਮਝਦਾਰ ਸਮਝ ਕੇ ਇਹਨਾਂ ਦੇ ਮਗਰ ਤੁਰਨ ਦੀ ਕੋਸ਼ਿਸ਼ ਕਰਦੇ ਹਨ।



ਤਰਕਸ਼ੀਲ ਆਗੂ : ਬਾਬਾ ਜੀ ਮੰਤਰ ਨਾਲ ਨਾ ਤਾਂ ਕਿਸੇ ਦਾ ਕੁਛ ਵਿਗਾੜਿਆ ਜਾ ਸਕਦਾ ਤੇ ਨਾ ਹੀ ਕੁਛ ਸਵਾਰਿਆ ਜਾ ਸਕਦਾ। ਹਾਂ ਸਾਡੇ ਕੋਲ ਜਾਂਚ ਪੜਤਾਲ ਦਾ ਮੰਤਰ ਜਰੂਰ ਐ । ਕਿਸੇ ਵੀ ਅਲੋਕਾਰੀ ਗੱਲ ਜਾਂ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਤਾਂ ਜਰੂਰ ਹੰਦਾ ਹੈ । ਤੇ ਅਸੀਂ ਉਹ ਕਾਰਨ ਲੱਭ ਲੈਂਦੇ ਹਾਂ, ਜਦੋਂ ਕਾਰਨ ਸਮਝ 'ਚ ਆ ਗਿਆ ਤਾਂ ਸਭ ਭੂਤਾਂ ਪ੍ਰੇਤਾਂ ਦੇ ਭਰਮ ਆਪਣੇ ਆਪ ਚੱਕੇ ਜਾਂਦੇ ਆ ।

ਇੱਕ ਨੌਜਵਾਨ : ਨਾ ਥੋਡੇ ਕਹਿਣ ਦਾ ਮਤਲਬ ਭੂਤ ਪ੍ਰੇਤ ਉੱਕਾ ਈ ਨਹੀਂ ਹੁੰਦੇ ? ਜੇ ਨਹੀਂ ਹੁੰਦੇ ਤਾਂ ਭਗਤੇ ਵਾਲਾ ਭੂਤਾਂ ਦਾ ਖੂਹ ਰਾਤੋ ਰਾਤ ਕਿਵੇਂ ਬਣ ਗਿਆ, ਉਹ ਖੂਹ ਤਾਂ ਅਜੇ ਵੀ ਹੈਗਾਂ ।

ਤਰਕਸ਼ੀਲ ਆਗੂ: ਹਾਂ , ਉਹ ਖੂਹ ਤਾਂ ਅਜੇ ਵੀ ਉੱਥੇ ਹੈਗਾ ਪਰ ਉਹ ਭੂਤਾਂ ਨੇ ਨਹੀਂ ਬਣਾਇਆ । ਕਹਿੰਦੇ ਹਨ ਉਹ ਖੂਹ ਲਹੌਰ ਦੇ ਇੱਕ ਵਪਾਰੀ ਨੇ ਬਣਾਇਆ ਸੀ ਅਜੇ ਵੀ ਉਸ ਖੂਹ ਦੀਆਂ ਕੰਧਾਂ ਤੇ ਲਾਹੌਰ ਲਿਖਿਆ ਹੋਇਆ ਹੈ , ਭੂਤਾਂ ਦੁਆਰਾ ਬਣਾਇਆ ਖੂਹ ਇਸ ਨੂੰ ਇਸ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਇਸ ਵਪਾਰੀ ਦੀ ਲੜਕੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਇੱਕ ਸੇਵਕ ਨੇ ਠੀਕ ਕੀਤਾ ਸੀ ਤੇ ਵਪਾਰੀ ਨੇ ਚੋਰੀ ਛੁਪੇ ਜੰਗਲ 'ਚ ਖੂਹ ਲਵਾ ਦਿੱਤਾ ਸੀ ਕਿਉਂਕਿ ਸੇਵਕ (ਵੈਦ) ਇਲਾਜ ਦੇ ਬਦਲੇ ਕੁਝ ਨਹੀਂ ਲੈਣਾ ਚਾਹੁੰਦਾ ਸੀ । ਜਦੋਂ ਲੋਕਾਂ ਨੂੰ ਇਸ ਖੂਹ ਬਾਰੇ ਪਤਾ ਲੱਗਿਆ ਤਾਂ ਲੋਕ ਹੱਕੇ ਬੱਕੇ ਰਹਿ ਗਏ। ਬੱਸ ਉਦੋਂ ਤੋਂ ਹੀ ਇਸ ਦਾ ਨਾਂ ਭੂਤਾਂ ਵਾਲਾ ਖੂਹ ਪੈ ਗਿਆ ।

ਇੱਕ ਲੜਕੀ: ਵੀਰ ਜੀ, ਜੇ ਭੂਤਾਂ ਨਹੀਂ ਹੁੰਦੀਆਂ ਤਾਂ ਲੋਕ ਸਿਰ ਕਿਵੇਂ ਘੁਮਾਉਣ ਲੱਗ ਜਾਂਦੇ ਹਨ ?

ਤਰਕਸ਼ੀਲ ਆਗੂ: ਇਹਦੇ ਪਿੱਛੇ ਬਹੁਤ ਸਾਰੇ ਕਾਰਨ ਹੁੰਦੇ ਹਨ ਜਿਵੇਂ ਕਿ ਘਰ ਵਿੱਚ ਕਿਸੇ ਜੀਅ ਨਾਲ ਸਹੀ ਵਿਹਾਰ ਨਾ ਹੁੰਦਾ ਹੋਵੇ । ਕਿਸੇ ਘਰ 'ਚ ਕਿਸੇ ਨੂੰ ਕੰਮ ਜਿਆਦਾ ਕਰਨਾ ਪੈਂਦਾ ਹੋਵੇ । ਵਿਆਹੁਤਾ ਜ਼ਿੰਦਗੀ ਦੀ ਕੋਈ ਸਮੱਸਿਆ ਹੋਵੇ । ਕਈ ਕੇਸਾਂ ਵਿੱਚ ਮਰੀਜ਼ ਜਾਣ ਬੁਝ ਕੇ ਕਰਦਾ ਹੁੰਦਾ ਏ ਤੇ ਕਈ ਕੇਸਾਂ ਵਿੱਚ ਮਾਨਸਿਕ ਤੌਰ ਤੇਂ ਬਿਮਾਰ ਹੋਣ ਕਰਕੇ ਕਰਦਾ ਹੈ। ਦੋਨੋਂ ਤਰ੍ਹਾਂ ਦੇ ਮਰੀਜ਼ਾਂ ਦੇ ਇਲਾਜ ਸਾਡੇ ਕੋਲ ਹਨ । ਅਸੀਂ ਇਹਨਾਂ ਨੂੰ ਠੀਕ ਕਰ ਸਕਦੇ ਹਾਂ ।

ਇੱਕ ਮਰਦ: ਮਰਨ ਤੋਂ ਬਾਅਦ ਬੰਦਾ ਕਿੱਥੇ ਜਾਂਦਾ ਹੈ ? ਕੀ ਉਹ ਰੂਹ ਜਿਸ ਦੀ ਗਤੀ ਨਾ ਹੋਵੇ ਕਿਸੇ ਨੂੰ ਤੰਗ ਕਰ ਸਕਦੀ ਆ?

ਤਰਕਸ਼ੀਲ ਆਗੂ : ਮਰਨ ਤੋਂ ਬਾਅਦ ਬੰਦਾ ਕਿਤੇ ਵੀ ਨਹੀਂ ਜਾਂਦਾ ਤੇ ਨਾ ਹੀ ਕੋਈ ਰੂਹ ਜਾਂ ਆਤਮਾ ਹੁੰਦੀ ਹੈ । ਮਰਨ ਤੋਂ ਬਾਅਦ ਬੰਦੇ ਦਾ ਸਰੀਰ ਸਿਰਫ਼ ਮਿੱਟੀ ਵਾਂਗ ਹੀ ਹੁੰਦਾ ਹੈ । ਇਸ ਨੂੰ ਚਾਹੇ ਦੱਬ ਦਿਓ ਜਾਂ ਤੇਲ ਪਾਕੇ ਜਾਂ ਕਿਵੇਂ ਵੀ ਸਾੜ ਦਿਓ, ਕੋਈ ਫ਼ਰਕ ਨਹੀਂ ਪੈਂਦਾ ।

ਇੱਕ ਮਰਦ: ਸੁਣਿਆ ਕੁਆਰੀ ਮਰੀ ਕੁੜੀ ਦਾ ਸਿਆਣੇ ਸਿਵਾ ਉਠਾ ਲੈਂਦੇ ਨੇ ਤੇ ਫਿਰ ਉਸ ਤੋਂ ਮਨ ਮਰਜੀ ਦੇ ਕੰਮ ਕਰਾਉਂਦੇ ਨੇ।

ਤਰਕਸ਼ੀਲ ਆਗੂ : ਓ ਭਲਿਓ ਮਾਣਸੋ, ਉਹ ਸਿਆਣੇ ਇਹਨਾਂ ਦੇ ਹੀ ਭਾਈ ਹੁੰਦੇ ਆ ਜਿਹੜੇ ਆਪਾਂ ਇੱਥੇ ਫੜੀਂ ਬੈਠੇ ਹਾਂ । ਕੋਈ ਕਿਸੇ ਦਾ ਸਿਵਾ ਨਹੀਂ ਉਠਾ ਸਕਦਾ । ਉਹ ਤਾਂ ਸਿਰਫ਼ ਅੱਗ ਹੁੰਦੀ ਆ, ਹੋਰ ਕੁਸ਼ ਨਹੀਂ । ਹਾਂ ਮਰਨ ਤੋਂ ਪਹਿਲਾਂ ਇੱਕ ਵਧੀਆ ਕੰਮ ਕੀਤਾ ਜਾ ਸਕਦਾ ਕਿ ਅਸੀਂ ਆਪਣੇ ਸਰੀਰ ਦੇ ਅੰਗ ਕਿਸੇ ਨੂੰ ਦਾਨ ਕਰ ਜਾਈਏ ਤਾਂ ਜੋ ਉਹ ਕਿਸੇ ਦੇ ਕੰਮ ਆ ਸਕਣ ।

ਸਰਪੰਚ : ਕੀ ਪਹਿਲਾਂ ਕਿਸੇ ਨੇ ਇਸ ਤਰ੍ਹਾਂ ਕੀਤਾ ? ਜੇ ਕੀਤਾ ਤਾਂ ਇਹ ਬਹੁਤ ਵਧੀਆ ਕੰਮ ਐ ।

ਤਰਕਸ਼ੀਲ ਆਗੂ : ਹਾਂ, ਅਸੀਂ ਤ਼ਰਕਸ਼ੀਲ ਸੁਸਾਇਟੀ ਵਾਲਿਆਂ ਨੇ ਨਵੀਂ ਪਿਰਤ ਪਾ ਕੇ ਵਸੀਅਤ ਕੀਤੀ ਐ ਕਿ ਮਰਨ ਤੋਂ ਬਾਅਦ ਨਾ ਹੀ ਸਾਨੂੰ ਸਾੜਿਆ ਜਾਵੇ ਤੇ ਨਾ ਹੀ ਫਜ਼ੂਲ ਦੀ ਕੋਈ ਧਾਰਮਿਕ ਰਸਮ ਕੀਤੀ ਜਾਵੇ ਬਲਕਿ ਸਾਡਾ ਸਰੀਰ ਕਿਸੇ ਮੈਡੀਕਲ ਕਾਲਜ ਜਾਂ ਹਸਪਤਾਲ ਵਾਲਿਆਂ ਨੂੰ ਦੇ ਦਿੱਤਾ ਜਾਵੇ ਤਾਂ ਜੋ ਅਸੀਂ ਮਰ ਕੇ ਵੀ ਕਿਸੇ ਦੇ ਕੰਮ ਆ ਸਕੀਏ ।

ਸਰਪੰਚ : ਮੈਂ ਤਰਕਸ਼ੀਲਾਂ ਦੇ ਇਸ ਕੰਮ ਤੋਂ ਬਹੁਤ ਖੁਸ਼ ਹਾਂ ਤੇ ਮੈਂ ਵੀ ਆਪਣਾ ਸਰੀਰ ਦਾਨ ਕਰਨ ਦਾ ਐਲਾਨ ਕਰਦਾ ਹਾਂ । ਇਹ ਵਾਕਿਆ ਹੀ ਆਪਣੇ ਆਪ 'ਚ ਇੱਕ ਮਹਾਨ ਕੰਮ ਐ ।

ਤਰਕਸ਼ੀਲ ਆਗੂ : ਅਖੀਰ ਮੇਰੀ ਸਾਰਿਆਂ ਨੂੰ ਅਪੀਲ ਹੈ ਕਿ ਜੇਕਰ ਥੋਡੇ ਆਲੇ ਦਆਲੇ ਕਿਸੇ ਦੇਂ ਘਰ ਇੱਟਾਂ ਰੋੜੇ ਵੱਜਦੇ ਹਨ, ਖੂਨ ਦੇ ਛਿੱਟੇ ਡਿੱਗਦੇ ਹਨ, ਪੇਟੀ 'ਚ ਬੰਦ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਆ । ਕੋਈ ਵਿਅਕਤੀ ਸਿਰ ਘੁਮਾਉਂਦਾ ਹੈ । ਦੰਦਲਾਂ ਦੌਰੇ ਪੈਂਦੇ ਹਨ। ਕੋਈ ਵਿਅਕਤੀ ਮਾਨਸਿਕ ਰੋਗੀ ਹੈ । ਇਹਨਾਂ ਸਾਰੇ ਰੋਗਾਂ ਦਾ ਇਲਾਜ ਅਸੀਂ ਆਪਣੇ ਮਾਨਸਿਕ ਰੋਗ ਇਲਾਜ ਕੇਂਦਰ ਬਰਗਾੜੀ ਵਿਖੇ ਕਰਦੇ ਹਾਂ । ਉੱਥੇ ਜਾ ਕੇ ਫਾਇਦਾ ਲਿਆ ਜਾ ਸਕਦਾ ਹੈ । ਅੰਤ ਵਿੱਚ ਇਸ ਪਖੰਡੀ ਦਾ ਪਰਦਾ ਫਾਸ਼ ਕਰਨ 'ਚ ਪਿੰਡ ਵੱਲੋਂ ਦਿੱਤੇ ਸਹਿਯੋਗ ਲਈ ਤੁਹਾਡਾ ਧੰਨਵਾਦ ।

## ਵਿਸ਼ੇਸ਼ ਰਿਪੋਰਟਾਂ

# ਤਰਕਸ਼ੀਲਾਂ ਨੂੰ ਚੈਲਿੰਜ ਕਰਨ ਵਾਲੀ ਬਾਬਾ ਮੋਨੀ ਬਣੀ ਕੰਨਿਆ ਆਖਰ ਹਾਰ ਮੰਨ ਗਈ

*ਹਰਦੀਪ ਸਿੰਘ ਸਿੱਧ*

ਮਾਨਸਾ ਜ਼ਿਲ੍ਹੇ ਦੇ ਪਿੰਡ ਧਿੰਗੜ ਵਿੱਚ ਜਦੋਂ ਪਿੰਡ ਦੀ ਇਕ ਧੀ ਧਿਆਣੀ ਨੇ ਆਪਣੇ ਆਪ ਵਿਚ ਪਿੰਡ ਵਿਚਲੀ ਸਮਾਧ 'ਚ 40,45 ਸਾਲ ਪਹਿਲਾਂ ਰਹਿੰਦੇ ਬਾਬੇ ਮੋਨੀ ਦੇ ਪ੍ਰਵੇਸ਼ ਦਾ ਦਾਅਵਾ ਕਰਦਿਆਂ ਇਲਾਕੇ ਵਿੱਚ ਪੂਰੀ ਮਹਿਮਾ ਬਣਾ ਲਈ ਤੇ ਇਲਾਕੇ ਦੇ ਖਾਸ ਕਰਕੇ ਇਸੇ ਪਿੰਡ ਦੇ ਲੋਕੀਂ ਲੱਗੇ ਧੰਨ ਧੰਨ ਕਰਨ।

ਪਰ ਧੰਨ ਜਿਗਰਾ ਇਸੇ ਹੀ ਪਿੰਡ ਦੇ ਚੇਤਨ ਬੁੱਧੀ ਵਾਲੇ ਮਹਿਮਾ ਸਿੰਘ ਦਾ ਜਿਸ ਨੇ ਇਸ ਬਾਬਾ ਬਣੀ ਲੜਕੀ ਨੂੰ ਤਰਕਸ਼ੀਲਾਂ ਨਾਲ ਮੱਥਾ ਲਾਉਣ ਦਾ ਸੱਦਾ ਦਿਤਾ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਇਲਾਕਾ ਇਕਾਈਆਂ ਨਾਲ ਪੰਚਾਇਤ ਦੀ ਹਾਜ਼ਰੀ ਵਿਚ ਲਿਖਤੀ ਚੈਲਿੰਜ ਹੋਇਆ। ਹੋਰਨਾਂ ਸ਼ਰਤ ਦੇ ਨਾਲ ਇਹ ਸ਼ਰਤ ਤਹਿ ਹੋਈ ਕਿ ਬਾਬੇ ਬਣੀ ਇਹ ਲੜਕੀ ਬਿਨਾਂ ਚਾਬੀ ਤੋਂ ਜਿੰਦਰਾ ਆਪਣੀ ਸ਼ਕਤੀ ਨਾਲ ਖੋਲੇਗੀ ਅਤੇ ਬੰਦ ਕਰੇਗੀ ।

ਫਿਰ ਕੀ ਸੀ ਜਦੋਂ ਪਿੰਡ ਪਿੰਡ ਇਸ ਚੈਲਿੰਜ ਦੀ ਕਨਸੋਅ ਪਹੁੰਚੀ ਤਾਂ ਮਿਥੇ ਸਮੇਂ ਤੋਂ ਪਹਿਲਾਂ ਹੀ ਕਹਿਰ ਦੀ ਗਰਮੀ ਚ ਸੈਂਕੜੇ ਲੋਕਾਂ ਨੇ ਧਿੰਗੜ ਦੇ ਲਹਿੰਦੇ ਵਾਲੇ ਪਾਸੇ ਬਣੀ ਬਾਬਾ ਮੋਨੀ ਦੀ ਸਮਾਧ ਵੱਲ ਚਾਲੇ ਪਾ ਦਿਤੇ । ਠਾਠਾਂ ਮਾਰਦੇ ਲੋਕਾਂ ਦੇ ਇਕੱਠ ਵਿਚ ਇਸ ਚੈਲਿੰਜ ਲਈ ਬੜੀ ਉਤਸੁਕਤਾ ਸੀ ਇਸ ਇਕੱਠ ਵਿਚ ਔਰਤਾਂ ਵੀ ਵੱਡੀ ਗਿਣਤੀ ਵਿਚ ਸ਼ਾਮਲ ਸਨ।

ਇਹ ਲੇਖਕ ਜਦੋਂ ਇੱਕ ਵੱਡੇ ਮੇਲੇ ਦੀ ਤਰਾਂ ਜੁੜੇ ਇਕੱਠ ਚ ਪੁੱਜਿਆ ਤਾਂ ਸਮਾਧ ਕੋਲ ਮਿੱਟੀ ਦੇ ਉਚੇ ਟਿੱਲੇ ਤੇ ਪਾਥੀਆਂ ਦੇ ਕਈ ਵੱਡੇ ਧੂਣਿਆਂ ਵਿਚਕਾਰ ਇਕ 13 ਕੁ ਸਾਲ ਦੀ ਲੜਕੀ ਅਤੇ ਧੂਣੇ ਦੀ ਸਵਾਹ ਪਿੰਡੇ ਤੇ ਮਲੀ ਤੇ ਹੱਥ ਵਿਚ ਤ੍ਰਿਸ਼ੂਲ ਫੜੀ, ਜਿਸਮ ਤੇ ਇਕੱਲਾ ਲੰਗੋਟ ਪਹਿਨੀ ਖੜਾ 35 ਕੁ ਸਾਲ ਦਾ ਇਕ ਨੌਜਵਾਨ ਕਿਸੇ ਸ਼ਕਤੀਮਾਨ ਤੋਂ ਘੱਟ ਨਹੀਂ ਸੀ ਦਿਖ ਰਿਹਾ। ਲੋਕੀਂ ਆਲੇ ਦੁਆਲੇ ਖੜੇ ਹੋਣ ਵਾਲੇ ਕਿਸੇ ਚਮਤਕਾਰ ਨੂੰ ਉਡੀਕ ਰਹੇ ਸਨ।

ਜਦੋਂ ਲੋਕਾਂ ਦੀ ਭੀੜ ਚੋਂ ਲੰਘ ਬਾਬਾ ਬਣੀ ਲੜਕੀ ਨਜ਼ਦੀਕ ਪੁੱਜਿਆ ਤਾਂ ਉਸ ਦੇ ਖਾਸ ਚੇਲਿਆਂ ਨੇ ਇਕ ਦਮ ਕੋਲ ਆ ਕੇ ਪੁੱਛਿਆ ਕਿ ਤੁਸੀਂ ਆ ਗਏ ਤਰਕਸ਼ੀਲ ਵਾਲੇ ? ਪਰ ਜਦੋਂ ਇੱਕ ਪੱਤਰਕਾਰ ਦੇ ਤੌਰ ਤੇ ਜਾਣ ਪਹਿਚਾਣ ਕਰਵਾਈ ਤਾਂ ਉਨ੍ਹਾਂ ਨੇ ਆਪਣੇਂ ਬਾਬੇ ਦੀਆਂ ਸ਼ਕਤੀਆਂ ਦੇ ਕਾਰਨਾਮਿਆਂ ਦਾ ਗੁਣਗ਼ਾਨ ਅਰੰਭ ਕਰ ਦਿੱਤਾ। ਉਨ੍ਹਾਂ ਦੇ ਚਿਹਰਿਆਂ ਦੇ ਹਾਵ ਭਾਵ ਤੋਂ ਆਪ ਮੁਹਾਰੇ ਆਪਣੇ ਬਾਬੇ ਪ੍ਰਤੀ ਡਾਢੀ ਸ਼ਰਧਾ ਦਾ ਝਲਕਾਰਾ ਪੈ ਰਿਹਾ ਸੀ। ਪਿੰਡ ਵਾਲਿਆਂ ਦੱਸਿਆ ਕਿ 40,45 ਸਾਲ ਪਹਿਲਾਂ ਇਥੇ ਰਹਿੰਦੇ ਬਾਬਾ ਮੋਨੀ ਦੀ ਰੂਹ 22 ਕੁ ਦਿਨ ਪਹਿਲਾਂ ਇਸ ਲੜਕੀ ਵਿਚ ਪ੍ਰਵੇਸ਼ ਕਰ ਗਈ।

ਪਿੰਡ ਵਾਲਿਆਂ ਨੂੰ ਜਦੋਂ ਲੜਕੀ ਦੀ ਪੜ੍ਹਾਈ ਬਾਰੇ ਪੁਛਿਆ ਤਾਂ ਉਨ੍ਹਾਂ ਦੱਸਿਆ ਕਿ ਉਹ ਤਾਂ ਲੜਕੀ ਅੱਠਵੀਂ ਜਮਾਤ ਚੋਂ ਹਟ ਗਈ ਹੈ ਪਰ ਹਾਜ਼ਰੀ ਹਰ ਰੋਜ ਲਗਦੀ ਹੈ। ਜਦੋਂ ਉਨ੍ਹਾਂ ਨੂੰ ਇਹ ਸਵਾਲ ਕੀਤਾ ਕਿ ਮਾਸਟਰ ਬਿਨਾਂ ਗਏ ਤੋਂ ਹਾਜ਼ਰੀ ਕਿਉਂ ਲਗਾ ਦਿੰਦੇ ਹਨ ਤਾਂ ਉਨ੍ਹਾਂ ਦਾ ਜਵਾਬ ਸੀ ਕਿ ਹਾਜ਼ਰੀ ਮਾਸਟਰ ਥੋੜਾ ਲਾਉਂਦੇ ਨੇ ਇਹ ਤਾਂ ਆਪਣੇ ਆਪ ਕਿਸੇ ਸ਼ਕਤੀ ਨਾਲ ਲਗਦੀ ਹੈ ਭਾਵੇ ਤੁਸੀਂ ਮਾਸਟਰਾਂ ਤੋਂ ਪੁੱਛ ਲਉ । ਆਪਣੇ ਆਪ ਹਾਜ਼ਰੀ ਲੱਗਣ ਦਾ ਕੀ ਮਾਜਰਾ ਹੈ ਇਸ ਬਾਰੇ ਪੁਛਣ ਲਈ ਸਬੰਧਤ ਸਕੂਲ ਦੇ ਅਧਿਆਪਕਾਂ ਨੂੰ ਮਿਲਣ ਲਈ ਕਾਫੀ ਨੱਠ ਭੱਜ ਕੀਤੀ ਪਰ ਉਨ੍ਹਾਂ ਦੇ ਨਾਲ ਸੰਪਰਕ ਨਹੀਂ ਹੋ ਸਕਿਆ।

ਇੱਕ ਸਮਾਜ ਸੇਵੀ ਮਿੱਤਰ ਗੁਰਜੰਟ ਜੋਗੇ ਦੇ ਸਹਿਯੋਗ ਨਾਲ ਪੌਣਾ ਕੁ ਘੰਟਾ ਚੱਲੀ ਵਾਰਤਾ ਦੌਰਾਨ ਬਾਬਾ ਬਣੀ ਲੜਕੀ ਨਾਲ ਤਰ੍ਹਾਂ ਤਰ੍ਹਾਂ ਦੇ ਸਵਾਲਾਂ 'ਤੇ ਬਹਿਸ ਹੁੰਦੀ ਰਹੀ ਪਰ ਉਹ ਕੋਈ ਵੀ ਅਜਿਹਾ ਜਵਾਬ ਨਾ ਦੇ ਸਕੀ ਜਿਸ ਨਾਲ ਉਸ ਦੀ ਕਿਸੇ ਗੈਬੀ ਸ਼ਕਤੀ ਦਾ ਪ੍ਰਗਟਾਵਾ ਹੁੰਦਾ ਹੋਵੇ । ਜਦੋਂ ਉਸ ਨੂੰ ਤਰਕਸ਼ੀਲਾਂ ਨਾਲ ਹੋਏ ਚੈਲਿੰਜ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਤਰਕਸ਼ੀਲਾਂ ਨਾਲ ਇਕ ਇਕ ਸ਼ਰਤ ਨਾਲ ਮੁਕਾਬਲਾ ਚੱਲੂ। ਇਕ ਮੇਰੀ ਸ਼ਰਤ ਉਹ ਪੂਰੀ ਕਰਨਗੇ ਇਕ ਸ਼ਰਤ ਮੈਂ ਪੂਰੀ ਕਰਾਂਗਾ। ਪਰ ਜਦੋਂ ਉਸ ਨੂੰ ਇਹ ਸਵਾਲ ਕੀਤਾ ਕਿ ਤਰਕਸ਼ੀਲ ਕਿਵੇਂ ਕੋਈ ਸ਼ਰਤ ਪੂਰੀ ਕਰਨਗੇ ਉਹ ਤਾਂ ਪਹਿਲਾਂ ਹੀ ਕਹਿੰਦੇ ਹਨ ਕਿ ਸਾਂਡੇ ਵਿਚ ਕੋਈ ਗੈਬੀ ਸ਼ਕਤੀ ਨਹੀਂ ਤਾਂ ਉਸਨੇ ਇਕ ਦਮ ਜਵਾਬ ਦਿੱਤਾ ਕਿ 'ਫਿਰ ਸਾਡੇ ਵਿੱਚ ਕਿਹੜੇ ਕੋਈ ਸ਼ਕਤੀ ਹੈ।' ਅਸੀਂ ਤਾਂ ਧੂਣੇ ਵਿੱਚ ਤਰਕਸ਼ੀਲ ਵਾਲਿਆਂ ਨੂੰ ਬਰਾਬਰ ਬਿਠਾਵਾਂਗੇ ਦਾ ਉਹ ਵਾਰ ਵਾਰ ਰੱਟਾ ਲਾਉਂਦੀ ਰਹੀ।

ਇਸ ਬਾਬਾ ਬਣੀ ਲੜਕੀ ਦੀ ਬੱਲੇ ਬੱਲੇ ਦੇਖਕੇ ਇਸ ਦੇ ਬਾਪੂ ਨਿਰੰਜਨ ਸਿੰਘ ਤੇ ਬੇਬੇ ਤੇਜ ਕੌਰ ਕਾਫ਼ੀ ਬਾਗੋਬਾਗ ਸਨ। ਉਨ੍ਹਾਂ ਨਾਲ ਹੋਈ ਸੰਖੇ ਪ ਜਿਹੀ ਮੁਲਾਕਾਤ 'ਚ ਛੋਟੀ ਉਮਰੇ ਇਸ ਮਹਿਮਾ ਨਾਲ ਉਹ ਚੰਗੀ ਤਸੱਲੀ ਪ੍ਰਗਟ ਕਰ ਰਹੇ ਸਨ ਕਿ ਭਾਈ ਇਹ ਤਾਂ ਕੋਈ ਵੱਡੇ ਬਾਬੇ ਦੀ ਮੇਹਰ ਹੋ ਗਈ। ਚੈਲਿੰਜ ਵਾਲੇ ਦਿਨ ਪਿੰਡ ਵਿਚ ਤਨਾਵ ਨੂੰ ਭਾਂਪਦਿਆਂ ਥਾਣਾ ਜੋੜਕੀਆਂ ਦੇ ਐਸ. ਐਚ. ਓ. ਜੋ ਫੋਰਸ ਸਮੇਤ ਪਹੁੰਚੇ ਹੋਏ ਸਨ ਨੇ ਵੀ ਬੜੀ ਸਿਆਣਪ ਨਾਲ ਸਥਿਤੀ ਨੂੰ ਸੰਭਾਲਿਆ ਹੋਇਆ ਸੀ। ਉਨ੍ਹਾਂ ਨੇ ਜਦੋਂ ਪੱਤਰਕਾਰ ਦੀ ਹਾਜ਼ਰੀ ਵਿੱਚ ਲੜਕੀ ਦੇ ਪਿਤਾ ਨੂੰ ਪੁੱਛਿਆ ਕਿ ਤਰਕਸ਼ੀਲ ਸੁਸਾਇਟੀ ਨਾਲ ਕੋਈ ਸ਼ਰਤ ਤਹਿ ਹੋਈ ਹੈ ਜਾਂ ਉਨ੍ਹਾਂ ਦੀ ਲੜਕੀ (ਬਾਬਾ) ਕੋਈ ਆਪਣੀ ਸ਼ਕਤੀ ਦਾ ਪ੍ਰਗਟਾਵਾ ਕਰੇਗੀ ਤਾਂ ਉਸਨੇ ਟਾਲ ਮਟੋਲ ਦੀ ਨੀਤੀ ਅਪਣਾਉਂਦਿਆਂ ਕਿਹਾ ਕਿ ਭਾਈ ਲੜਕੀ ਤੋਂ ਪੁੱਛ ਲਉ, ਮੈਂ ਤਾਂ ਕੁਝ ਨਹੀਂ ਕਹਿ ਸਕਦਾ ਜਦੋਂ ਇਥੇ ਪਹੁੰਚੇ ਪੱਤਰਕਾਰਾਂ ਦੀ ਟੀਮ ਨੇ ਲੜਕੀ ਬਾਬੇ ਨੂੰ ਕਿਹਾ ਕਿ ਚਲੋ ਬਾਬਾ ਜੀ ਦਿਖਾਉ ਕੋਈ ਸ਼ਕਤੀ ? ਤਾਂ ਉਸ ਨੇ ਧੌਣ

ਬਾਕੀ ਸਫਾ 32 ਤੇ



# .....ਤੇ ਇਸ਼ਕ ਵਿੱਚ ਅੰਨਾ ਸਾਧ ਜੇਲ੍ਹ ਦੀਆਂ ਸਲਾਖਾਂ ਪਿੱਛੇ ਬੰਦ।

ਕਈ ਵਾਰ ਲੋਕਾਂ ਨੂੰ ਮੂਰਖ ਬਣਾ ਰਹੇ ਬਾਬਿਆਂ ਨੂੰ ਅਜਿਹੀਆਂ ਸਥਿਤੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਕਿ ਉਹ ਖੁਦ ਹੀ ਆਪਣੇ ਬੁਣੇ ਜਾਲ ਵਿੱਚ ਫਸ ਕੇ ਰਹਿ ਜਾਂਦੇ ਹਨ। ਫਿਰ ਉਹਨਾਂ ਦੀ ਸਥਿਤੀ ਸ਼ਿਕਾਰੀ ਦੁਆਰਾ ਜਾਲ ਵਿੱਚ ਫਸਾਏ ਉਹਨਾਂ ਕਬੂਤਰਾਂ ਵਰਗੀ ਹੋ ਜਾਂਦੀ ਹੈ ਜੋ ਜਿੰਨਾ ਨਿਕਲਣ ਲਈ ਹੱਥ ਪੈਰ ਮਾਰਦੇ ਹਨ ਉਹ ਉਨਾ ਹੀ ਜਾਲ ਵਿੱਚ ਉਲਝਦੇ ਜਾਂਦੇ ਹਨ। ਅਜਿਹੀ ਹੀ ਘਟਨਾ ਵਾਪਰੀ ਹੈ ਪਟਿਆਲਾ ਜ਼ਿਲੇ ਦੀ ਹਰਿਆਣੇ ਦੀ ਹੱਦ ਨਾਲ ਲੱਗਦੇ ਸ਼ਹਿਰ ਪਾਤੜਾਂ ਤੋਂ ਤਿੰਨ ਕਿ. ਮੀ. ਦੂਰ ਵਸੇ ਪਿੰਡ ਦੁਤਾਲ ਦੇ ਡੇਰਾ ਬਾਬਾ ਸ੍ਰੀ ਚੰਦ ਦੇ ਮੁਖੀ ਬਾਬਾ ਗੁਰਦੀਪ ਸਿੰਘ ਉਰਫ਼ ਦੀਪਾ ਨਾਲ । ਬਾਬਾ ਗੁਰਦੀਪ ਸਿੰਘ ਉਰਫ਼ ਦੀਪਾ ਕਈ ਵਾਰ ਅਖਬਾਰ ਦੀਆਂ ਸੁਰਖੀਆਂ ਦਾ ਸ਼ਿੰਗਾਰ ਬਣਿਆ। ਕਦੇ ਲਏ ਪੈਸੇ ਵਾਪਸ ਕਰਨੇ ਪਏ, ਕਦੇ ਅਗਵਾ ਕੀਤੀਆਂ ਕੁੜੀਆਂ ਬਰਾਮਦ ਹੋ ਜਾਣੀਆਂ। ਪਰ ਹੁਣ ਵਾਪਰੀ ਤਾਜਾ ਘਟਨਾ ਲੇ ਤਾਂ ਉਸ ਨੂੰ ਜੇਲ੍ਹ ਦੀਆਂ ਸਲਾਖਾਂ ਪਿੱਛੇ ਬੰਦ ਕਰਵਾ ਦਿੱਤਾ। ਸ਼ੁਰੂ ਸ਼ੁਰੂ ਵਿੱਚ ਗੁਰਦੀਪ ਸਿੰਘ ਦੇ ਵੱਡੇ ਭਰਾ ਸੁੱਚਾ ਸਿੰਘ ਨੇ ਲੋਕਾਂ ਵਿੱਚ ਇਹ ਪ੍ਰਚਾਰ ਕਰ ਦਿੱਤਾ ਕਿ ਰਾਤ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਮਿਲੇ ਸਨ। ਉਨ੍ਹਾਂ ਮੈਨੂੰ ਇੱਥੇ ਆਪਣੀ ਯਾਦ ਬਣਵਾਉਣ ਲਈ ਕਿਹਾ। ਗੁਰੂ ਗੋਬਿੰਦ ਸਿੰਘ ਜੀ ਘੋੜੇ ਤੇ ਆਏ ਸਨ ਜਿਸ ਦੇ ਸਬੂਤ ਵਜੋਂ ਉਸਨੇ ਘੋੜਿਆਂ ਦੀਆਂ ਲੱਗੀਆਂ ਖੁਰੀਆਂ ਤੇ ਲਿੱਦ ਲੋਕਾਂ ਨੂੰ ਦਿਖਾਈ। ਕੁਝ ਪੜਤਾਲੀ ਆਦਮੀਆਂ ਨੇ ਪੜਤਾਲ ਕੀਤੀ ਤਾਂ ਪਤਾ ਲੱਗਿਆ ਕਿ ਉਸ ਰਾਤ ਉੱਥੇ ਭੁੱਕੀ ਵੇਚਣ ਵਾਲਿਆਂ ਨੇ ਆਪਣੇ ਘੋੜੇ ਬੰਨੇ ਸਨ,ਪਰ ਓਦੋਂ ਤੱਕ ਜੋ ਲੋਕ ਉਸ ਦੇ ਸ਼ਰਧਾਲੂ ਬਣ ਚੁੱਕੇ ਸਨ ਉਹ ਇਸ ਗੱਲ ਨੂੰ ਮੰਨਣ ਲਈ ਬਿਲਕੁਲ ਵੀ ਤਿਆਰ ਨਹੀਂ ਸਨ। ਉਸ ਤੋਂ ਬਾਅਦ ਬਾਬਾ ਗੁਰਦੀਪ ਸਿੰਘ ਦਾ ਵੱਡਾ ਭਰਾ ਅੱਤਵਾਦੀਆਂ ਨੇ ਕਤਲ ਕਰ ਦਿੱਤਾ। ਉਪਰੰਤ ਗੁਰਦੀਪ ਸਿੰਘ ਨੇ ਡੇਰੇ ਦੇ ਮੁਖੀ ਵਜੋਂ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਹ ਲੋਕਾਂ ਦੀਆਂ ਕਸਰਾਂ ਦੂਰ ਕਰਦਾ, ਬਿਮਾਰਾਂ ਨੂੰ ਬਿਨਾ ਦਵਾਈ ਠੀਕ ਕਰਦਾ, ਸੰਤਾਨ ਵਿਹੂਣੀਆਂ ਨੂੰ ਪੁੱਤ ਬਖਸ਼ਦਾ। ਇਸੇ ਪਖੰਡ ਕਾਰਨ ਉਸ ਕੋਲ ਅੰਧਵਿਸ਼ਵਾਸੀ ਲੋਕਾਂ ਖਾਸ ਕਰਕੇ ਔਰਤਾਂ ਦੀ ਭੀੜ ਵੱਧਦੀ ਗਈ ਤੇ ਉਸ ਦਾ ਡੇਰਾ ਪਾਖੰਡ ਦਾ ਅੱਡਾ ਬਣ ਗਿਆ। ਹੁਣ ਉਸ ਨੇ ਜਵਾਨ ਕੁੜੀਆਂ ਨਾਲ ਲਾਜਾਇਜ਼ ਸੰਬੰਧ ਬਣਾਉਣੇ ਸ਼ੁਰੂ ਕਰ ਦਿੱਤੇ। ਇਥੋਂ ਹੀ ਇਸ ਦੀ ਦਰਦਨਾਕ ਕਹਾਣੀ ਸ਼ੁਰੂ ਹੁੰਦੀ ਹੈ।

ਕਈ ਸਾਲ ਪਹਿਲਾਂ ਪਿੰਡ ਸਾਗਰੇ ਦਾ ਇੱਕ ਦੁਖੀ ਕਿਸਾਨ ਉਸ ਕੋਲ ਆਪਣੇ ਲੜਕੇ ਨੂੰ ਲੈ ਕੇ ਆਇਆ ਜੋ ਕਾਫੀ ਬਿਮਾਰ ਸੀ। ਗੁਰਦੀਪ ਸਿੰਘ ਨੇ ਉਸਨੂੰ ਝਾੜੇ ਫਾਂਡੇ ਕਰਨੇ ਸ਼ੁਰੂ ਕਰ ਦਿੱਤੇ ਤੇ ਸਾਰੀ ਦਵਾਈ ਬੰਦ ਕਰਵਾ ਦਿੱਤੀ। ਉਸਨੇ ਉਸ ਕਿਸਾਨ ਤੋਂ ਕਾਫੀ ਪੈਸੇ ਨਕਦ ਲੈ ਲਏ ਤੇ ਠੀਕ ਕਰਨ ਦੀ ਗਰੰਟੀ ਦੇ ਦਿੱਤੀ, ਪਰ ਜਦੋਂ ਉਹ ਠੀਕ ਨਾ ਹੋਇਆ ਤਾਂ ਕਿਸਾਨ ਨੇ ਪੰਚਾਇਤ ਇਕੱਠੀ ਕੀਤੀ ਤੇ ਵਿਸਾਖੀ ਦੇ ਦਿਨ ਬਾਬੇ ਨੂੰ ਭਰੀ ਪੰਚਾਇਤ ਵਿੱਚ ਮਾਫੀ ਮੰਗਣੀ ਪਈ ਤੇ 20 ਅਪ੍ਰੈਲ ਤੱਕ ਪੈਸੇ ਵਾਪਸ ਕਰਨ ਦਾ ਵਾਅਦਾ ਕਰ ਖਹਿੜਾ ਛੁਡਾਇਆ। ਮਿਥੀ 20 ਅਪ੍ਰੈਲ ਨੂੰ ਉਕਤ ਬਾਬੇ ਨੇ ਭਰੀ ਪੰਚਾਇਤ ਵਿੱਚ ਕਿਸਾਨ ਤੋਂ ਲਏ 35180 ਰੁਪੈ ਵਾਪਸ ਕੀਤੇ।

ਇੱਕ ਵਾਰ ਇਸ ਬਾਬੇ ਕੋਲ ਕੈਥਲ ਇਲਾਕੇ ਦਾ ਕੋਈ ਦੁਖੀ ਆਪਣੀ ਨੌਜਵਾਨ ਲੜਕੀ ਨੂੰ ਲੈ ਕੇ ਆਇਆ ਜਿਸ ਨੂੰ 'ਓਪਰੀ ਸ਼ੈਅ' ਚਿੰਬੜੀ ਹੋਈ ਸੀ। ਕੁੜੀ ਬਹੁਤ ਸੁਹਣੀ ਸੁਨੱਖੀ ਸੀ। ਬਾਬੇ ਦੀ ਨਿਗ੍ਹਾ ਉਸ ਤੇ ਟਿਕ ਗਈ। ਉਕਤ ਸਾਧ ਨੇ ਕੁੜੀ ਦੇ ਘਰਦਿਆਂ ਨੂੰ ਕਿਹਾ,' ਇਸ ਨੂੰ ਇਕੱਲੀ ਡੇਰੇ ਰਹਿ ਕੇ ਸੇਵਾ ਕਰਨੀ ਪਵੇਗੀ। ਓਪਰੀ ਚੀਜ਼ ਬਹੁਤ ਤਕੜੀ ਏ ਤੇ ਵੱਸ ਵਿੱਚ ਨਹੀਂ ਆਉਂਦੀ।' ਮਾਪੇ ਕੁੜੀ ਦੀ ਜਿੰਦਗੀ ਨੂੰ ਧਿਆਨ ਵਿੱਚ ਰੱਖ ਕੇ ਕੁੜੀ ਨੂੰ ਡੇਰੇ ਛੱਡ ਗਏ। ਬਾਬੇ ਨੇ ਕੁੜੀ ਉੱਤੇ ਪ੍ਰੇਮ ਦੇ ਡੋਰੇ ਪਾਉਣੇ ਸ਼ੁਰੂ ਕਰ ਦਿੱਤੇ। ਜਦੋਂ ਕਈ ਦਿਨ ਬਾਅਦ ਕੁੜੀ ਦੇ ਮਾਪੇ ਕੁੜੀ ਦਾ ਪਤਾ ਲੈਣ ਆਏ ਬਾਬੇ ਨੇ ਕੁੜੀ ਗਾਇਬ ਕਰ ਦਿੱਤੀ, ਜਿਸਨੂੰ ਕਈ ਪਿੰਡਾਂ ਦੀਆਂ ਪੰਚਾਇਤਾਂ ਦੀ ਹਾਜ਼ਰੀ ਵਿੱਚ ਕੈਥਲ ਪੁਲਿਸ ਨੇ ਪਾਤੜਾਂ ਦੇ ਕਾਹਨੰਗੜ੍ਹ ਰੋਡ ਸਥਿਤ ਇੱਕ ਕਮਰੇ ਵਿਚੋਂ ਬਰਾਮਦ ਕੀਤਾ

ਹੁਣ ਵਾਪਰੀ ਨਵੀਂ ਘਟਨਾ ਤਾਂ ਹਰ ਇੱਕ ਦੇ ਲੂੰਅ ਕੰਢੇ ਖੜੇ ਕਰ ਦੇਣ ਵਾਲੀ ਹੈ। ਕਈ ਸਾਲਾਂ ਤੋਂ ਇਸ ਬਾਬੇ ਦੀ ਇੱਕ ਸ਼ਰਧਾਲੂ ਥਾਣਾ ਸਮਾਣਾ ਦੇ ਇੱਕ ਪਿੰਡ ਦੇ ਸ਼ਿੰਗਾਰਾ ਸਿੰਘ ਦੀ ਪਤਨੀ ਛਿੰਦੋ ਡੇਰੇ ਤੇ ਆ ਰਹੀ ਸੀ।

ਕੁਝ ਸਮਾਂ ਤਾਂ ਛਿੰਦੋ ਆਪਣੇ ਪਤੀ ਨਾਲ ਡੇਰੇ ਤੇ ਆਉਂਦੀ ਰਹੀ ਪਰ ਬਾਅਦ ਵਿੱਚ ਉਸ ਦੇ ਪਤੀ ਨੇ ਡੇਰੇ ਤੇ ਆਉਣਾ ਬੰਦ ਕਰ ਦਿੱਤਾ। ਉਹ ਆਪਣੀ ਪਤਨੀ ਨੂੰ ਵੀ ਰੋਕਦਾ ਰਿਹਾ ਪਰ ਇੰਨੇ ਚਿਰ ਵਿੱਚ ਬਾਬੇ ਅਤੇ ਛਿੰਦੋ ਵਿੱਚ ਨਾਜਾਇਜ ਸੰਬੰਧ ਸਥਾਪਿਤ ਹੋ ਚੁੱਕੇ ਸਨ। ਛਿੰਦੋ ਨੂੰ ਬਾਬੇ ਦੇ ਚੰਗਲ ਵਿੱਚ ਫਸਾਉਣ ਵਾਲੀ ਬਾਬੇ ਦੀ ਇੱਕ ਹੋਰ ਮਾਸ਼ੂਕ ਸੀ। ਹੁਣ ਸ਼ਿੰਗਾਰਾ ਸਿੰਘ ਨੂੰ ਇਹਨਾਂ ਦੇ ਨਾਜਾਇਜ ਸੰਬੰਧਾਂ ਬਾਰੇ ਪਤਾ ਲੱਗ ਚੁੱਕਾ ਸੀ। ਉਸ ਨੇ ਆਪਣੀ ਪਤਨੀ ਨੂੰ ਰੋਕਣਾ ਚਾਹਿਆ ਪਰ ਇਸ਼ਕ 'ਚ ਅੰਨੀ ਛਿੰਦੋ ਨੇ ਸਾਧ ਨਾਲ ਮਿਲ ਕੇ ਸ਼ਿੰਗਾਰਾ ਸਿੰਘ ਨੂੰ ਰਸਤੇ ਚੋਂ ਹਟਾਉਣ ਦੀ ਯੋਜਨਾ ਬਣਾਈ। ਇਸ ਕੰਮ ਲਈ ਇਸ ਸਾਧ ਨੇ ਆਪਣੀ ਮਾਸ਼ੂਕਾ ਪ੍ਰੀਤੋ ਨੂੰ ਭੇਜ ਕੇ ਸ਼ਿੰਗਾਰਾਂ ਸਿੰਘ ਨੂੰ ਸਮਾਣਾ ਪਟਿਆਲਾ ਰੋਡ ਤੇ ਸਥਿਤ ਪੀਰ ਅਬਦੁੱਲਾ ਦੀ ਸਮਾਧ ਤੇ ਬੁਲਾਇਆ ਤੇ ਕਾਰ ਵਿੱਚ ਬਿਠਾ ਕੇ ਉਸ ਨੂੰ ਇੱਧਰ ਉੱਘਰ ਘੁਮਾਉਂਦੇ ਰਹੇ ਤੇ ਸ਼ਰਾਬ ਪਿਲਾਉਂਦੇ ਰਹੇ। ਸ਼ਾਮ ਨੂੰ ਸ਼ਿੰਗਾਰਾ ਸਿੰਘ ਨੂੰ ਨਸ਼ੇ ਵਿੱਚ ਚੂਰ ਕਰ ਸਕੂਟਰ ਤੇ ਸਮਾਣਾ ਵੱਲ ਰਵਾਨਾ ਕਰ ਦਿੱਤਾ। ਥੋੜੀ ਦੇਰ ਬਾਅਦ ਆਪ ਵੀ ਕਾਰ ਵਿੱਚ ਉਸ ਦੇ ਪਿੱਛੇ ਚਲ ਪਏ। ਬਾਬਾ ਗੁਰਦੀਪ ਸਿੰਘ ਉਸ ਦਾ ਚੇਲਾ ਬਲਦੇਵ ਸਿੰਘ ਉਰਫ਼ ਦੇਬਾ ਅਤੇ ਸਾਧ ਦਾ ਫੁੱਫੜ ਵਾਸੀ ਪਿੰਡ ਖਰੀਆਂ ਨੇ ਸ਼ਿੰਗਾਰਾ ਸਿੰਘ ਨੂੰ ਫੜ ਗਲਾ ਘੁੱਟ ਕੇ ਮਾਰ ਦਿੱਤਾ ਤੇ ਲਾਸ਼ ਸੜਕ ਦੇ ਵਿਚਾਲੇ ਸੁੱਟ ਕੋਲ ਸ਼ਰਾਬ ਦੀ ਬੋਤਲ ਤੋੜ ਦਿੱਤੀ ਤਾਂਕਿ ਸੜਕ ਦੁਰਘਟਨਾ ਸਮਝੀ ਜਾਵੇ। ਸ਼ਿੰਗਾਰਾ ਸਿੰਘ ਦੀ ਮੌਤ ਦਾ ਪਰਚਾ ਥਾਣਾ ਸਮਾਣਾ ਵਿੱਚ ਦਰਜ ਹੋ ਗਿਆ ਪਰ

ਸੜਕ ਦੁਰਘਟਨਾ ਬਣਨ ਕਾਰਨ ਗੁਰਦੀਪ ਸਿੰਘ ਬਚ ਗਿਆ। ਪੁਲਿਸ ਨੇ ਫੈਸਲਾ ਕੀਤਾ ਕਿ ਪ੍ਰੀਤ ਜੋ ਸ਼ਿੰਗਾਰਾ ਸਿੰਘ ਨੂੰ ਘਰੋਂ ਬੁਲਾ ਲਿਆਈ ਸੀ ਜਿੰਨਾ ਚਿਰ ਨਹੀਂ ਮਿਲ ਜਾਂਦੀ ਉਨ੍ਹਾ ਚਿਰ ਕੋਈ ਕਾਰਵਾਈ ਨਹੀਂ ਕੀਤੀ ਜਾਵੇਗੀ। ਉਸ ਸਮੇਂ ਪ੍ਰੀਤੋ ਬਾਬੇ ਦੇ ਕਬਜ਼ੇ ਹੇਠ ਸੀ। ਹੁਣ ਬਾਬੇ ਨੂੰ ਡਰ ਕਿ ਜੇ ਪ੍ਰੀਤੋ ਉਸ ਦੇ ਕਬਜੇ ਵਿੱਚੋਂ ਨਿਕਲ ਗਈ ਤਾਂ ਅਸਲੀਅਤ ਪਤਾ ਲੱਗਣੋਂ ਨਹੀਂ ਰਹਿਣੀ। ਸੋ ਉਸ ਨੇ ਪ੍ਰੀਤੋ ਨੂੰ ਵੀ ਟਿਕਾਣੇ ਲਗਾਉਣ ਦੀ ਸੋਚੀ ਤੇ 19-20 ਮਾਰਚ ਦਰਮਿਆਨੀ ਰਾਤ ਸਵੇਰੇ ਤੜਕੇ ਤੜਕੇ ਪ੍ਰੀਤੋ ਨੂੰ ਕਾਰ ਵਿੱਚ ਬਿਠਾ ਘੁਮਾਉਣ ਦੇ ਬਹਾਨੇ ਨਹਿਰ ਤੇ ਲੈ ਗਿਆ। ਸਾਧ ਗੁਰਦੀਪ ਸਿੰਘ ਨੇ ਪਹਿਲਾਂ ਬਣਾਈ ਸਕੀਮ ਤਹਿਤ ਪ੍ਰੀਤੋ ਨੂੰ ਪਿੰਡ ਡਸਕਾ ਥਾਣਾ ਖਨੌਰੀ ਕੋਲ ਲਿਜਾ ਕੇ ਭਾਖੜਾ ਨਹਿਰ ਵਿੱਚ ਧੱਕਾ ਦੇ ਦਿੱਤਾ ਤੇ ਆਪ ਕਾਰ ਲੈ ਕੇ ਫਰਾਰ ਹੋ ਗਿਆ। ਪਰ ਪ੍ਰੀਤੋ ਡੁੱਬਣੋ ਬਚ ਗਈ। ਉਸਦੇ ਸ਼ੋਰ ਮਚਾਉਣ ਤੇ ਇਲਾਕੇ ਵਿੱਚੋਂ ਬਿਜਲੀ ਦੀ ਨਿਕਲ ਰਹੀ ਵੱਡੀ ਲਾਈਨ ਦੇ ਮਜਦੂਰਾਂ ਨੇ ਜੋ ਪਿੰਡ ਡਸਕਾ ਦੇ ਹੀ ਭਾਖੜਾ ਦੇ ਪੁਲ ਕੋਲ ਤੰਬੂ ਲਾਈ ਬੈਠੇ ਸਨ, ਪ੍ਰੀਤੋ ਨੂੰ ਰੱਸਾ ਸੁੱਟ ਕੇ ਕੱਢ ਲਿਆ ਅਤੇ ਤੁਰੰਤ ਹੀ ਇਸ ਦੀ ਇਤਲਾਹ ਥਾਣਾ ਖਨੌਰੀ ਨੂੰ ਦਿੱਤੀ। ਪੁਲਿਸ ਮੌਕੇ ਤੇ ਹੀ ਪਹੁੰਚ ਗਈ। ਪ੍ਰੀਤੋ ਦੇ ਦੱਸੇ ਅਨੁਸਾਰ ਸਾਧ ਗੁਰਦੀਪ ਸਿੰਘ, ਉਸਦਾ ਚੇਲਾ ਦੇਬਾ ਤੇ ਫੁੱਫੜ ਰਛਪਾਲ ਨੂੰ ਪੁਲਿਸ ਨੇ ਗ੍ਰਿਫਤਾਰ ਕਰ ਲਿਆ। ਪਰ ਪਤੀ ਦੇ ਕਤਲ ਦੀ ਅਸਲ ਜਿੰਮੇਵਾਰ ਛਿੰਦੋ ਅਜੇ ਫਰਾਰ ਹੈ। ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ:) ਯੂਨਿਟ ਪਾਤੜਾਂ ਵੱਲੋਂ ਮੂਨਕ ਦੇ ਡੀ.ਐੱਸ.ਪੀ. ਸਾਹਿਬ ਦਾ ਬਹੁਤ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਇਸ ਪਾਖੰਡੀ ਨੂੰ ਜੇਲ੍ਹ ਦੀਆਂ ਸਲਾਖਾਂ ਪਿੱਛੇ ਭੇਜਣ ਵਿੱਚ ਸਿਰਤੋੜ ਮਿਹਨਤ ਕੀਤੀ। ਅੱਜ ਇਹ ਅਖੌਤੀ ਬਾਬਾ ਗੁਰਦੀਪ ਸਿੰਘ ਜੋ 'ਅਣਹੋਣੀਆਂ' ਨੂੰ 'ਹੋਣੀਆਂ' ਕਰਨ ਦਾ ਦਾਅਵਾ ਕਰਦਾ ਸੀ ਸੈਂਟਰਲ ਜੇਲ੍ਹ ਪਟਿਆਲਾ ਦੀਆਂ ਮਜਬੂਰ ਸਲਾਖਾਂ ਪਿੱਛੇ ਬੰਦ ਆਪਣੀਆਂ ਕਰਨੀਆਂ ਦੇ ਫਲ ਪਾ ਰਿਹਾ ਹੈ।

# ਢੱਕੀ ਵਾਲੇ ਸੰਤ ਦੀ ਢਕੀ ਰਹਿਣ ਦਿਓ !

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਆਪਣੇ ਜਨਮ ਸਮੇਂ ਤੋਂ ਹੀ ਵਹਿਮਾਂ, ਭਰਮਾਂ, ਅੰਧਵਿਸ਼ਵਾਸਾਂ, ਜਾਦੂ ਟੂਣਿਆਂ, ਭੂਤਾਂ, ਪ੍ਰੇਤਾਂ, ਕਿਸਮਤ, ਕਰਮਾਂ ਸਵਰਗਾਂ, ਨਰਕਾਂ, ਤੇ ਜਨਮਾਂ ਕਰਮਾਂ ਨਾਂ ਹੇਠ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਦਾ ਸ਼ੋਸ਼ਣ ਕਰਨ ਤੇ ਲੁੱਟਣ ਵਾਲੇ ਪਰਜੀਵੀਆਂ ਦਾ ਸਖਤ ਵਿਰੋਧ ਕਰਦੀ ਆ ਰਹੀ ਹੈ। ਲੋਕਾਂ ਨੂੰ ਅਜਿਹੇ ਠੱਗਾਂ ਤੋਂ ਸੁਚੇਤ ਕਰਨ ਲਈ ਵੱਖ ਵੱਖ ਢੰਗ ਤਰੀਕਿਆਂ ਰਾਹੀਂ ਆਪਣਾ ਪ੍ਰਚਾਰ ਕਰਦੀ ਹੈ। ਸੁਸਾਇਟੀ ਦਾ ਲਗਾਤਾਰ ਵਧ ਰਿਹਾ ਜਨ ਆਧਾਰ ਤੇ ਜਾਗ ਰਹੀ ਲੋਕ ਚੇਤਨਾ ਸਾਧ ਸਿਆਣਿਆਂ ਨੂੰ ਫੁੱਟੀ ਅੱਖ ਨਹੀਂ ਭਾਉਂਦੀ। ਇਸ ਲਈ ਉਹ ਤਰਕਸ਼ੀਲ ਸੋਚ ਖਿਲਾਫ਼ ਪ੍ਰਚਾਰ ਕਰਨ ਦਾ ਕੋਈ ਵੀ ਮੌਕਾ ਹੱਥੋਂ ਨਹੀਂ ਜਾਣ ਦਿੰਦੇ। ਤਰਕਸ਼ੀਲ ਸੁਸਾਇਟੀ ਦੀ ਬਕਾਇਦਾ ਇਹ ਸਮਝ ਹੈ ਕਿ ਇਹ ਪੰਜਾਬ ਦੇ ਪਿੰਡਾਂ ਵਿੱਚ ਡੇਰਿਆਂ ਵਿਚ ਅੱਡੇ ਜਮਾਈ ਬੈਠੇ ਅਖੌਤੀ ਬਾਬੇ, ਸਾਧ ਸਿਆਣੇ, ਸੰਤ ਆਦਿ ਪੰਜਾਬੀ ਭਾਈਚਾਰੇ ਦੇ ਦੁਸ਼ਮਣ ਹਨ। ਸਮਾਜ ਨੂੰ ਲੱਗਿਆ ਇੱਕ ਕੋਹੜ ਹਨ ਜਿਹੜੇ ਲੋਕਾਂ ਨੂੰ ਸਿਰਫ ਲਾਈਲੱਗ ਬਣੇ ਹੀ ਵੇਖਣਾ ਲੋਚਦੇ ਹਨ। ਲੁੱਟ ਖੋਹ, ਸ਼ੋਸ਼ਣ, ਬਲਾਤਕਾਰ, ਧੜੇਬੰਦੀ ਤੇ ਪਿੰਡਾਂ ਦੀਆਂ ਸਾਂਝੀਆਂ ਥਾਵਾਂ ਤੇ ਨਜਾਇਜ ਕਬਜੇ ਕਰਨਾ, ਅਜਿਹੇ ਡੇਰਿਆਂ ਵਿਚ ਵਾਪਰਨ ਵਾਲੀਆਂ ਆਮ ਘਟਨਾਵਾਂ ਹਨ।। ਅਖੌਤੀ ਸਾਧਾਂ ਸੰਤਾਂ ਵਲੋਂ ਡੇਰਿਆਂ ਵਿਚ ਔਰਤਾਂ ਦਾ ਸਰੀਰਕ ਸ਼ੋਸਣ ਕਰਨ, ਲੋਕਾਂ ਨੂੰ ਲੁੱਟਣ ਕੁੱਟਣ; ਨੌਜਵਾਨਾਂ ਨੂੰ ਨਸ਼ਿਆਂ ਤੇ ਲਗਾਉਣ ਦੀਆਂ ਘਟਨਾਵਾਂ ਆਮ ਹੀ ਅਖਬਾਰਾਂ ਰਾਹੀਂ ਚਰਚਾ ਦਾ ਵਿਸ਼ਾ ਬਣਦੀਆਂ ਹਨ ਪਰ ਡੇਰੇ ਲਾਈਲੱਗ ਸ਼ਰਧਾਲੂਆਂ ਤੇ ਸਿਆਸੀ ਸ਼ਹਿ ਦੇ ਸਹਾਰੇ ਜਿਉਂ ਦੇ ਤਿਉਂ ਕਾਇਮ ਹਨ।

ਮਈ 1999 ਵਿਚ ਪਿੰਡ ਮਕਸੂਦੜੇ ਦੇ ਢੱਕੀ ਵਾਲੇ ਅਖੌਤੀ ਸੰਤ ਦਰਸ਼ਨ ਸਿੰਘ ਦਾ ਪਿੰਡ ਵਾਸੀਆਂ ਨਾਲ ਲੜਾਈ ਝਗੜੇ ਦਾ ਕਿੱਸਾ ਕਾਫੀ ਸਮਾਂ ਚਰਚਾ ਦਾ ਵਿਸ਼ਾ ਬਣਿਆ ਰਿਹਾ। ਝਗੜਾ ਇਥੋਂ ਤੱਕ ਵੱਧ ਗਿਆ ਕਿ 'ਸੰਤਾਂ' ਨੂੰ ਜੇਲ੍ਹ ਜਾਣਾ ਪਿਆ। ਤਰਕਸ਼ੀਲਾਂ ਨੇ ਵੀ ਇਸ ਘਟਨਾ ਦਾ ਨੋਟਿਸ ਲਿਆ। ਜਮਹੂਰੀ ਅਧਿਕਾਰ ਸਭਾ ਦੀ ਜਾਂਚ ਰਿਪੋਰਟ ਦੇ ਕੁਝ ਅੰਸ਼ਾਂ ਤੇ ਇਕ ਹੋਰ ਪੜਤਾਲੀਆ ਰਿਪੋਰਟ ਨੂੰ ਮੈਗਜ਼ੀਨ ਵਿੱਚ ਛਾਪਿਆ। ਤਰਕਸ਼ੀਲਾਂ ਦੇ ਪ੍ਰਚਾਰ ਤੋਂ ਖਾਰ ਖਾ ਕੇ ਸੰਤ ਦੇ ਲਾਈਲੱਗ ਸ਼ਰਧਾਲੂਆਂ ਤੇ ਭਾਈਵਾਲਾਂ ਨੇ "ਤਰਕਸ਼ੀਲਾਂ ਦਾ ਝੂਠ ਦਾ ਪੁਲੰਦਾ" ਇੱਕ ਵੱਡਾ ਪੋਸਟਰ ਛਪਵਾ ਕੇ ਲਗਭਗ ਸਮੁੱਚੇ ਪੰਜਾਬ ਵਿੱਚ ਲਗਵਾਇਆ ਗਿਆ। ਤਰਕਸ਼ੀਲਾਂ ਖ਼ਿਲਾਫ ਮਲੀਨ ਭਾਸ਼ਾ ਵਿਚ ਲਿਖੇ ਇਸ ਪੋਸਟਰ ਦਾ ਜਵਾਬ ਅਦਾਰਾ ਮੈਗਜ਼ੀਨ ਦੇ ਹੱਥਲੇ ਅੰਕ ਵਿਚ ਪੇਸ਼ ਕਰਦਾ ਹੈ ਤੇ ਨਾਲ ਹੀ ਅਖੌਤੀ ਸੰਤ, ਉਸਦੇ ਲਾਈਲੱਗ ਸ਼ਰਧਾਲੂਆਂ ਤੇ ਪੋਸਟਰ ਦੇ ਪ੍ਰਕਾਸ਼ਕਾਂ ਨੂੰ ਖੁੱਲੀ ਚੁਣੌਤੀ ਦਿੰਦਾ ਹੈ ਕਿ ਜੇਕਰ ਉਹਨਾਂ ਕੋਲ ਸੱਚਾਈ ਦਾ ਕੋਈ ਭੋਰਾ-ਭਰ ਵੀ ਅੰਸ਼ ਹੈ ਤਾਂ ਉਹ ਗਾਲ੍ਹ- ਮੰਦਾ ਕੱਢਣ/ਵਰਤਣ ਦੀ ਬਜਾਏ ਦਲੀਲ ਨਾਲ ਆਪਣਾ ਪੱਖ ਰੱਖਣ।

* ਪੋਸਟਰ ਦੇ ਆਰੰਭ ਵਿਚ ਤਰਕਸ਼ੀਲਾਂ ਨੂੰ ਨਾਸਤਿਕ ਆਖ ਕੇ ਭੰਡਿਆ ਗਿਆ ਹੈ ਜਦਕਿ ਅਖੌਤੀ ਸੰਤ ਦਰਸ਼ਨ ਸਿੰਘ ਨੂੰ ਗੁਰੂ ਨਾਨਕ ਦਾ ਸੱਚਾ ਸਿੱਖ ਦਰਸਾਇਆ ਗਿਆ ਹੈ। ਪਰ ਇਲਾਕੇ ਦੀਆਂ ਗੁਰੂ ਨਾਨਕ ਨਾਮ ਲੇਵਾ ਸੰਗਤਾਂ 'ਸੰਤ' ਦਰਸ਼ਨ ਸਿੰਘ ਢੱਕੀ ਵਾਲੇ ਦਾ "ਅਸਲੀ ਚੇਹਰਾ" 28.5.99 ਦੇ 'ਅਜੀਤ' ਅਖਬਾਰ ਰਾਹੀਂ ਲੋਕਾਂ ਸਾਹਮਣੇ ਇੰਜ ਰਖਦੀਆਂ ਹਨ:
* ਕੰਧਾਂ ਵਿਚੋਂ "ਅੰਮ੍ਰਿਤ ਵਗਾਉਣ" ਦਾ ਦਾਅਵਾ ਕਰਨਾ, ਕੀ ਢੋਂਗ ਤੇ ਸਿੱਖੀ ਸਿਧਾਂਤਾਂ ਦੀ ਉਲੰਘਣਾ ਨਹੀਂ ਹੈ ?
* ਕੀ ਜਲੂਸ ਵਿਚ "ਹਾਥੀ ਦੀ ਸਵਾਰੀ" ਕਰਨਾ, 'ਹਿਰਦੇ ਗਰੀਬੀ ਵਸਾਉਣਾ' ਦੇ ਮਹਾਂਵਾਕ ਦੀ ਘੋਰ ਉਲੰਘਣਾ ਨਹੀਂ?



* ਏਅਰ ਕੰਡੀਸ਼ਨ ਭੋਰੇ ਵਿੱਚ ਤਪੱਸਿਆ, ਹੈਲੀਕਾਪਟਰ ਦੀ ਸਵਾਰੀ, ਫੋਰਡ ਕਾਰ, ਅਨੇਕਾਂ ਜਿਪਸੀਆਂ, ਏਅਰ ਕੰਡੀਸ਼ਨ ਬੱਸ ਵਿਚ ਆਰਾਮ ਲਈ ਬੈੱਡ, ਰੱਥ ਦੀ ਸਵਾਰੀ ਕੀ ਤਪੱਸਵੀ ਦਰਸਾਉਂਦੇ ਹਨ ?
* ਕਲਗੀਆਂ ਲਾ ਕੇ ਤੇ ਬਵੰਜਾ ਕਲੀਆਂ ਵਾਲੇ ਚੋਗੇ ਪਾ ਕੇ ਕੋਈ ਕੀ ਸਾਬਤ ਕਰਨਾ ਚਾਹੁੰਦਾ ਹੈ ? ਘੋੜਿਆਂ ਤੇ ਚੜ੍ਹਕੇ ਤਸਵੀਰਾਂ ਖਿਚਵਾਉਣੀਆਂ ਤੇ ਪ੍ਰਚਾਰਿਤ ਕਰਨੀਆਂ ਕਿਸ ਪਾਸੇ ਵੱਲ ਇਸ਼ਾਰਾ ਕਰਦੀਆਂ ਹਨ ?
* 15-15 ਹਜਾਰ ਤੋਂ ਵੱਧ ਕੀਮਤ ਦੇ ਚੋਗੇ ਪਾਉਣਾ, 300 ਤੋਂ ਵੱਧ ਰੇਸ਼ਮੀ ਚੋਗਿਆਂ ਤੇ ਸੈਂਕੜੇ ਮਹਿੰਗੀਆਂ ਜੁੱਤੀਆਂ ਦਾ ਮਾਲਕ, ਕੀ ਸਾਦਗੀ ਦੀ ਮੂਰਤ ਅਖਵਾ ਸਕਦਾ ਹੈ ?
* ਲੋਕਾਂ ਨੂੰ ਇਹ ਸਿੱਖਿਆ ਦੇਣੀ ਕਿ ਮੌਤ ਤੋਂ ਨਹੀਂ ਡਰਨਾ, ਕਿਸੇ ਤੇ ਜ਼ੁਲਮ ਨਹੀਂ ਕਰਨਾ, ਪਰ ਆਪ ਅਸਲਾਧਾਰੀ ਬੰਦੇ ਰੱਖਣੇ ਤੇ ਗਰੀਬਾਂ ਦੀਆਂ ਜ਼ਮੀਨਾਂ ਤੇ ਕਬਜ਼ੇ ਕਰਨ ਦੀ ਕੋਸ਼ਿਸ਼ ਕਿੱਥੋਂ ਦਾ ਇਨਸਾਫ ਹੈ ?

ਸੰਗਤਾਂ ਵਲੋਂ ਅਖਬਾਰ ਵਿੱਚ ਦਿੱਤੇ ਉਪਰੋਕਤ ਇਸ਼ਤਿਹਾਰ ਦੇ ਕੁਝ ਅੰਸ਼ ਪੜ੍ਹਕੇ ਹੀ ਗੱਲ ਸਾਫ ਹੋ ਜਾਂਦੀ ਹੈ। ਜੇਕਰ ਅਜੇ ਵੀ ਕਿਸੇ ਨੂੰ ਸੰਤ ਦਰਸ਼ਨ ਸਿੰਘ ਦੇ ਗੁਰੂ ਨਾਨਕ ਦਾ ਸੱਚਾ ਸੁੱਚਾ ਸਿੱਖ ਹੋਣ ਦਾ ਭੁਲੇਖਾ ਹੈ ਤਾਂ ਉਸਨੂੰ ਦੂਰੋਂ ਹੀ ਸਲਾਮ ਕਰਨੀ ਚੰਗੀ ਹੈ।

ਤਰਕਸ਼ੀਲ ਜਰੂਰ ਨਾਸਤਿਕ ਹਨ ਪਰ ਨਾਸਤਿਕ ਹੋਣਾ ਕੋਈ ਜੁਰਮ ਨਹੀਂ ਹੈ। 'ਨਾਸਤਿਕ ਹੋਣਾ ਔਖਾ ਪਰ ਮਾਣ ਵਾਲੀ ਗੱਲ ਹੈ।' ਉਹ ਪਖੰਡ, ਢੋਂਗ ਤੇ ਦੂਸਰਿਆਂ ਦੀ ਕਿਰਤ ਕਮਾਈ ਹੜੱਪਣ ਦੀ ਬਜਾਏ ਆਪਣੇ ਅਸੂਲਾਂ ਦੇ ਪੱਕੇ ਹੁੰਦੇ ਹਨ। ਕਦੇ ਕਿਸੇ ਨੇ ਸੰਤਾਂ ਵਾਂਗ ਨਾਸਤਿਕਾਂ ਵਲੋਂ ਕਿਸੇ ਨਾਲ ਧੋਖਾ ਕਰਨ ਕਿਸੇ ਨੂੰ ਗੁੰਮਰਾਹ ਕਰਕੇ ਲੁੱਟਣ ਬਾਰੇ ਪੜ੍ਹਿਆ ਸੁਣਿਆ ਹੈ ? ਜਾਂ ਕਿਸੇ ਨੂੰ ਗੁੰਮਰਾਹ ਕਰਕੇ ਲੁੱਟਣ ਬਾਰੇ ਪੜ੍ਹਿਆ ਸੁਣਿਆ ਹੈ ? ਜੇਕਰ ਇਸ ਦਾ ਜਵਾਬ ਨਹੀਂ ਵਿੱਚ ਹੈ ਤਾਂ ਚੰਗਾ ਕੌਣ ਹੋਇਆ ਤਰਕਸ਼ੀਲ ਕਿ ਦੰਭੀ ਸੰਤ ?

ਪੋਸਟਰ ਲਿਖਣ ਵਾਲਿਆਂ ਨੂੰ 'ਸੰਤ' ਦਰਸ਼ਨ ਸਿੰਘ ਦੇ 'ਕਰਾਮਾਤੀ' ਹੋਣ ਦਾ ਬੜਾ ਮਾਣ ਹੈ। ਇਸ ਲਈ ਉਹ ਗੁਰੂ ਨਾਨਕ ਨੂੰ ਕਰਾਮਾਤੀ ਦੱਸਦੇ ਹੋਏ ਉਨ੍ਹਾਂ ਦੀ ਵਡਿਆਈ ਵਿਚ ਲਿਖੀਆਂ ਸਾਖੀਆਂ ਦਾ ਜ਼ਿਕਰ ਕਰਦੇ ਹਨ। ਜਦ ਕਿ ਅਸਲੀਅਤ ਇਹ ਹੈ ਕਿ ਸਿੱਖ ਧਰਮ ਵਿਚ ਕਰਾਮਾਤ ਨੂੰ ਪਰਲੋ ਦਾ ਨਾਮ ਦਿੱਤਾ ਗਿਆ ਹੈ ਤੇ ਸਖ਼ਤੀ ਨਾਲ ਵਰਜਿਤ ਕੀਤਾ ਗਿਆ ਹੈ।

ਪੋਸਟਰ ਵਿਚ ਨੋਟ ਕਰਨ ਵਾਲੀ ਪ੍ਰਮੁੱਖ ਗੱਲ ਇਹ ਹੈ ਕਿ ਸ਼ਰਧਾਲੂਆਂ ਨੇ ਥਾਂ ਥਾਂ ਤੇ ਅਖੌਤੀ ਸੰਤ ਦਰਸ਼ਨ ਸਿੰਘ ਨੂੰ ਵਡਿਆਇਆ ਹੈ। ਉਸ ਨੂੰ ਚੰਗਾ ਤੇ ਉੱਚਾ ਦਰਸਾਇਆ ਹੈ ਜਦ ਕਿ ਤਰਕਸ਼ੀਲਾਂ ਨੂੰ ਭੰਡਿਆ ਹੈ, ਨਿੰਦਿਆ ਹੈ ਤੇ ਗਾਲ੍ਹ ਮੰਦਾ ਬੋਲਿਆ ਹੈ। ਪਰ ਆਪਣੇ ਆਪ ਨੂੰ ਗੁਰੂ ਨਾਨਕ ਤੇ ਸਿੱਖ ਧਰਮ ਦੇ ਸੱਚੇ ਸੁੱਚੇ ਪੈਰੋਕਾਰ ਕਹਾਉਣ ਵਾਲਿਆਂ ਨੂੰ ਇਸ ਗੱਲ ਦਾ ਵੀ ਇਲਮ ਨਹੀਂ ਹੈ ਕਿ ਬਾਬੇ ਨਾਨਕ ਨੇ ਹਮੇਸ਼ਾਂ ਨਿਮਰਤਾ ਤੇ ਸਹਿਣਸ਼ੀਲਤਾ ਅਪਨਾਉਣ ਦੀ ਗੱਲ ਕੀਤੀ ਹੈ। ਉਹਨਾਂ ਆਪਣੇ ਆਪ ਨੂੰ ਹਮੇਸ਼ਾ ਨੀਵਾਂ ਹੀ ਦਰਸਾਇਆ ਹੈ। ਜਦਕਿ ਅਜੋਕੇ 'ਸੰਤ' ਲੋਕਾਂ ਨੂੰ ਗੁੰਮਰਾਹ ਕਰਨ ਲਈ, ਗੱਲਾਂ ਤੇ ਬਾਬੇ ਨਾਨਕ ਦੀਆਂ ਕਰਦੇ ਹਨ ਪਰ ਅਮਲੀ ਰੂਪ ਵਿਚ ਕੰਮ ਉਹਨਾਂ ਦੀ ਸੋਚ ਤੋਂ ਬਿਲਕੁਲ ਉਲਟ ਕਰਦੇ ਹਨ। ਮਕਸੂਦੜਾ ਦੇ ਲਾਈਲੱਗ ਸ਼ਰਧਾਲੂ ਪੋਸਟਰ ਵਿਚ ਗੁਰੂ ਨਾਨਕ ਦੀਆਂ ਕਰਾਮਾਤਾਂ ਦਾ ਜ਼ਿਕਰ ਕਰਨ ਲਈ ਭਾਈ ਗੁਰਦਾਸ ਦੀਆਂ ਲਿਖਤਾਂ ਦਾ ਵਰਨਣ ਕਰਦੇ ਹਨ।

ਉਸ ਵਕਤ ਭੁੱਲ ਜਾਂਦੇ ਹਨ ਜਦ ਉਹ ਤਰਕਸ਼ੀਲਾਂ ਦੀਆਂ ਧੀਆਂ ਭੈਣਾਂ ਖਿਲਾਫ਼ ਮੰਦੇ ਸ਼ਬਦ ਲਿਖਦੇ ਹਨ। ਕੀ ਅਜਿਹਾ ਕਰਕੇ ਉਹ ਗੁਰੂ ਨਾਨਕ ਵੱਲੋਂ ਔਰਤ ਜਾਤੀ ਦੇ ਕੀਤੇ ਸਤਿਕਾਰ ਦੀ ਪ੍ਰੋੜਤਾ ਕਰਦੇ ਹਨ ? ਹਰਗਿਜ਼ ਨਹੀਂ, ਉਹਨਾਂ ਦਾ ਕੰਮ ਤਾਂ ਧਰਮ ਦੇ ਨਾਂ ਉੱਪਰ ਉਹਨਾਂ ਦੇ ਸੰਤ ਵਲੋਂ ਚਲਾਏ ਮਸੰਦਪੁਣੇ ਨੂੰ ਕਿਸੇ ਵੀ ਕੀਮਤ ਤੇ ਜਾਇਜ਼ ਠਹਿਰਾਉਣਾ ਹੈ।

ਅਸੀਂ ਪੋਸਟਰ ਛਾਪਣ ਵਾਲੀ ਪਿੰਡ ਮਕਸੂਦੜਾ ਦੀ ਪੰਚਾਇਤ ਤੇ ਅਖੌਤੀ ਸੰਤ ਦੇ ਹੋਰ ਲਾਈਲੱਗ ਸ਼ਰਧਾਲੂਆਂ ਨੂੰ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ -

ਤਰਕਸ਼ੀਲ ਮਹਿਜ਼ ਇੱਕ ਨਾਮ ਹੀ ਨਹੀਂ ਸਗੋਂ ਇੱਕ ਲਹਿਰ ਹੈ ਜਿਸਦਾ ਉਦੇਸ਼ ਸਾਧ, ਸਿਆਣੇ, ਤਾਂਤਰਿਕਾਂ ਵੱਲੋਂ ਅੰਧਵਿਸ਼ਵਾਸਾਂ ਤੇ ਕਿਸਮਤ ਕਰਮਾਂ ਦੇ ਫੈਲਾਏ ਜਾਲ ਨੂੰ ਤਰਕਸ਼ੀਲਤਾ ਦੀ ਰੌਸ਼ਨੀ ਨਾਲ ਭਸਮ ਕਰਕੇ ਲੋਕਾਂ ਦੀ ਤੀਸਰੀ ਅੱਖ ਨੂੰ ਖੋਹਲਣਾ ਹੈ। ਤਰਕਸ਼ੀਲ ਵਿਚਾਰਾਂ ਦੀ ਕਿਸੇ ਇੱਕ ਵਿਸ਼ੇਸ਼ ਨਾਲ ਨਹੀਂ ਸਗੋਂ ਹਰ ਦੰਭੀ ਸਾਧ ਸੰਤ ਨਾਲ ਟੱਕਰ ਹੈ। ਜਿਹੜਾ ਆਪਣੇ ਪਾਖੰਡਾਂ ਨਾਲ ਲੋਕਾਂ ਨੂੰ ਗੁੰਮਰਾਹ ਕਰਦਾ ਹੈ। ਇਹ ਵਿਚਾਰ ਉਸ ਰੌਸ਼ਨੀ ਦਾ ਪ੍ਰਤੀਕ ਹਨ, ਜਿਹਨਾਂ ਨੇ ਇਕ ਦਿਨ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਤੇ ਪਲਦੇ ਵਿਹਲੜ ਸਾਧ, ਸਿਆਣਿਆਂ, ਜੋਤਿਸ਼ੀਆਂ, ਤਾਂਤਰਿਕਾਂ, ਭਾਈਆਂ, ਪੁਜਾਰੀਆਂ ਆਦਿ ਪਰਜੀਵੀਆਂ ਦਾ ਪਰਦਾ ਫਾਸ਼ ਕਰਕੇ ਪਿਛਾਂਹਖਿੱਚੂ ਤੇ ਵੇਲਾ ਵਿਹਾ ਚੁੱਕੇ ਵਿਚਾਰਾਂ ਦਾ ਖਾਤਮਾ ਕਰਨਾ ਹੈ। ਤਰਕਸ਼ੀਲ ਦੂਸਰਿਆਂ ਦਾ ਸਤਿਕਾਰ ਕਰਨ, ਸਲੀਕੇ ਨਾਲ ਪੇਸ਼ ਆਉਣ ਆਦਿ ਮਾਨਵੀ ਕਦਰਾਂ ਕੀਮਤਾਂ ਦੇ ਮੁਦੱਈ ਹਨ। ਤਰਕਸ਼ੀਲਾਂ ਦਾ ਸੰਘਰਸ਼ ਉਦੋਂ ਤੱਕ ਜਾਰੀ ਰਹੇਗਾ ਜਦੋਂ ਤੱਕ ਸਮਾਜ ਵਿਚੋਂ ਵਹਿਮਾਂ, ਭਰਮਾਂ, ਅੰਧ ਵਿਸ਼ਵਾਸਾਂ ਦਾ ਕੂੜਾ ਕਰਕਟ ਬਾਹਰ ਨਹੀਂ ਨਿਕਲ ਜਾਂਦਾ ਤੇ ਲੋਕ ਅਗਾਂਹਵਧੂ ਵਿਚਾਰਧਾਰਾ ਦੇ ਧਾਰਨੀ ਨਹੀਂ ਬਣ ਜਾਂਦੇ।



ਕੇਸ ਰਿਪੋਰਟਾਂ –

## ਘਰ ਮੇਰੇ ਜੇਠ ਦੀ ਪੁੱਗੇ

*ਚੰਨਣ ਵਾਂਦਰ*

ਸ਼ਾਮ ਨੂੰ ਚਾਰ ਕੁ ਵਜੇ ਮੈਂ ਤੇ ਕ੍ਰਿਸ਼ਨ ਬਰਗਾੜੀ ਬੱਸ ਸਟੈਂਡ ਬਰਗਾੜੀ ਤੋਂ ਤੁਰੇ ਆਉਂਦੇਂ ਸਾਂ ਕਿ ਅਚਾਨਕ ਇਕ ਮਰੂਤੀ ਕੋਲੋਂ ਲੰਘੀ ਤੇ ਬਰੇਕ ਮਾਰੇ । ਦੋ ਜਾਣੇ ਉਤਰੇ, ਹੈਲੋ ਹੈਲੋ ਹੋਈ ਤੇ ਇੱਕ ਕਹਿਣ ਲੱਗਿਆ, ਬਾਈ ਜੀ ਅਸੀਂ ਤਾਂ ਤੁਹਾਨੂੰ ਬਹੁਤ ਲੱਭਦੇ ਫਿਰਦੇ ਹਾਂ । ਸਾਡੇ ਘਰੇ ਅੱਗ ਲੱਗ ਰਹੀ ਹੈ, ਤੁਸੀਂ ਹੁਣੇ ਸਾਡੇ ਨਾਲ ਚੱਲੋ ਪਤਾ ਨਹੀਂ ਜਾਂਦਿਆਂ ਨੂੰ ਕਿੰਨ੍ਹਾਂ ਨੁਕਸਾਨ ਹੋ ਜਾਵੇ । ਮੈਨੂੰ ਘਰ ਜਰੂਰੀ ਕੰਮ ਸੀ, ਪਰ ਉਨ੍ਹਾਂ ਦੇ ਵਾਰ ਵਾਰ ਕਹਿਣ ਤੇ ਅਸੀਂ ਉਨ੍ਹਾਂ ਨਾਲ ਉਥੋਂ ਹੀ ਤੁਰ ਪਏ।

ਡੇਢਕੁ ਘੰਟੇ 'ਚ ਅਸੀਂ ਘਰ ਪਹੁੰਚ ਗਏ। ਪ੍ਰੀਵਾਰ ਦੇ ਸਾਰੇ ਮੈਂਬਰ ਸਹਿਮੇ ਹੋਏ ਸਨ। ਅਸੀਂ ਵੇਖਿਆਂ ਇਕ ਕਮਰੇ ਵਿੱਚ ਲੱਕੜ ਦੀ ਪੇਟੀ ਮੱਚੀ ਪਈ ਸੀ ਤਿੰਨ ਚਾਰ ਬਰੀਫ਼ ਕੇਸ ਸਮੇਤ ਕੱਪੜਿਆਂ ਦੇ ਝੁਲਸੇ ਪਏ ਸਨ। ਖਿੜਕੀਆਂ ਦੀਆਂ ਤਾਕੀਆਂ ਤੇ ਬੂਹੇ ਦੇ ਗੇਟ ਅੱਗ ਦੀਆਂ ਲਾਟਾਂ ਨਾਲ ਕਾਲੇ ਹੋਏ ਪਏ ਸਨ। ਬਾਹਰ ਬਰਾਂਡੇ ਵਿੱਚ ਮੰਜੇ ਤੇ ਕੱਟੇ ਹੋਏ ਕੱਪੜਿਆਂ ਦਾ ਢੇਰ ਲੱਗਾ ਸੀ, ਜਿੰਨ੍ਹਾਂ ਵਿੱਚ ਕਈ ਸੂਟ ਕਾਫੀ ਮਹਿੰਗੇ ਸਨ। ਦੂਸਰੇ ਛੋਟੇ ਜਿਹੇ ਕਮਰੇ ਵਿੱਚ ਲਕੜੀ ਦੀ ਅਲਮਾਰੀ ਨੂੰ ਲੱਗੀ ਅੱਗ ਨਾਲ ਛੱਤ ਦੀਆਂ ਛਤੀਰੀਆਂ ਵੀ ਝੁਲਸ ਗਈਆਂ ਸਨ।

ਅਸੀਂ ਸਾਰੀ ਸਥਿਤੀ ਵੇਖਕੇ, ਇੱਕ ਵੱਖਰੇ ਕਮਰੇ ਵਿੱਚ ਪ੍ਰੀਵਾਰ ਦੇ ਸਾਰੇ ਮੈਂਬਰਾਂ ਨਾਲ ਵੱਖ ਵੱਖ ਗੱਲ ਕਰਨ ਲਈ ਬੈਠ ਗਏ। ਸਭ ਤੋਂ ਪਹਿਲਾਂ ਘਰ ਦੀ ਬਜੁਰਗ ਮਾਤਾ ਨਾਲ ਗੱਲ ਬਾਤ ਸੁਰੂ ਕੀਤੀ। ਦੋ ਸਾਲ ਤੋਂ ਸ਼ੁਰੂ ਹੈ, ਪਹਿਲਾਂ ਕੱਪੜੇ ਕੱਟੇ ਜਾਂਦੇ ਸਨ। ਜਿੰਦਰਾ ਲੱਗੀ ਪੇਟੀ ਵਿਚੋਂ ਵੀ ਕਈ ਚੰਗੇ ਚੰਗੇ ਸੂਟ ਕੱਟੇ ਜਾਂਦੇ। ਛੋਟੇ ਬੱਚਿਆਂ ਦੇ ਕਈ ਕੱਪੜੇ ਕੱਟੇ ਗਏ। ਪੇਟੀ ਉਪਰ ਵਿਛਾਇਆ ਖੇਸ ਵਿਚਾਲਿਉਂ ਦੋ ਹੋ ਗਿਆ। ਛੋਟੀ ਨੂੰਹ ਨੂੰ ਵਿਆਹੀ ਨੂੰ ਸਾਲ ਕੁ ਹੀ ਹੋਇਆ ਸੀ ਕਿ ਇਸ ਦੇ ਕਈ ਦੋ ਦੋ ਹਜ਼ਾਰ ਰੁਪਏ ਦੇ ਸੂਟ ਕੱਟੇ ਗਏ। ਰਾਤ ਨੂੰ ਬਿਸਤਰਿਆਂ ਤੇ ਵਿਛਾਈਆਂ ਚਾਦਰਾਂ ਦੂਸਰੇ ਦਿਨ ਸਾਰੀਆਂ ਵਿਚਕਾਰੋਂ ਪਾਟੀਆਂ ਸਨ। ਭਾਈ ਇਹ ਸਭ ਕੁਝ ਵਾਪਰਦਾ ਰਿਹਾ। ਅਸੀਂ ਸਾਰਿਆਂ ਨੇ ਨਾਮ ਲਿਆ ਹੋਇਆ ਹੈ। ਸਿਆਣਿਆਂ ਦੀ ਕੋਈ ਕਸਰ ਨਹੀਂ ਛੱਡੀ, ਵਡਭਾਗ ਸਿੰਘ ਦੇ ਡੇਰੇ ਪੰਜ ਵਾਰ ਗਏ ਕੋਈ ਫਰਕ ਨਹੀਂ ਪਿਆ। ਡੋਡਾਂ ਵਾਲੇ ਬਾਬੇ ਕੋਲ ਗਏ ਉਸਦੀਆਂ ਮੁੰਦਰੀਆਂ ਇਲੈਚੀਆਂ ਨੇ ਵੀ ਕੁਝ ਨਾ ਕੀਤਾ। ਹੋਰ ਬਥੇਰੇ ਸਾਧਾਂ ਚੇਲਿਆਂ ਕੋਲ ਗਏ ਪਰ ਪਰਨਾਲਾ ਉਥੇ ਦਾ ਉਥੇ ਰਿਹਾ ਵੇ,ਵੀਰ ਇਕ ਦਿਨ ਕੋਠੇ ਤੇ ਸੁੱਕਣੇ ਪਾਏ ਕੱਪੜਿਆਂ ਦੀਆਂ ਲਾਟਾਂ ਨਿਕਲ ਗਈਆਂ। ਸਾਡੇ ਭਾਅ ਦੀ ਬਣ ਗਈ । ਸ਼ਾਮ ਨੂੰ ਪੇਟੀ ਨੂੰ ਅੱਗ ਲੱਗ ਗਈ ਤੇ ਵਿੱਚ ਅੱਧ ਪਚੱਧੇ ਕੱਪੜੇ ਸੜ ਗਏ । ਪੁੱਤ ਮੇਰੇ ਘਰ ਵਾਲੇ ਦੇ ਫ਼ੌਜ ਵੇਲੇ ਦੇ ਤਿੰਨ ਚਾਰ ਟਰੰਕ ਬੜੇ ਸੰਭਾਲ ਕੇ ਰੱਖੇ ਸਨ, ਦੂਜੇ ਦਿਨ ਥੇਹ ਹੋਣੀ ਇਸ ਨੂੰ ਵੀ ਅੱਗ ਲੱਗ ਗਈ ਕੱਪੜੇ ਝੁਲਸ ਗਏ । ਲੋਕਾਂ ਦੇ ਕਹਿਣ ਤੇ ਮੇਰੇ ਘਰ ਵਾਲਾ, ਵੱਡਾ ਲੜਕਾ, ਵੱਡੀ ਨੂੰਹ ਕਾਲੀ ਮਾਤਾ ਦੇ ਮੰਦਰ ਤੇ ਚੜ੍ਹਾਵਾ ਚੜ੍ਹਾਕੇ ਆਏ। ਪਰ ਰਾਤ ਨੂੰ ਲੱਕੜ ਦੀ ਅਲਮਾਰੀ ਨੂੰ ਅੱਗ ਲੱਗ ਗਈ, ਲੋਕਾਂ ਨੇ ਆਕੇ ਹਿੰਮਤ ਨਾਲ ਅੱਗ ਬੁਝਾਈ, ਪਰ ਅੱਗ ਦਾ ਸੇਕ ਛੱਤ ਨੂੰ ਵੀ ਪਹੁੰਚ ਗਿਆ। ਦੂਸਰੇ ਦਿਨ ਇਕ ਚੇਲੇ ਦੀ ਦੱਸ ਪਈ, ਉਹ ਕਹਿੰਦਾ ਮਸਾਣੀ ਹੈ ਪੰਦਰਾਂ ਸੌ ਰੁਪਏ ਦੀ ਸਮੱਗਰੀ ਲਿਖ ਦਿਤੀ ਤੇ 5,6 ਚੇਲੇ ਨਾਲ ਲੈਕੇ ਸ਼ਾਮ ਨੂੰ ਘਰ ਆ ਗਿਆ। ਸਾਰੀ ਸਾਰੀ ਰਾਤ ਢੋਲਕੀਆਂ ਛੈਣੇ ਵਜਦੇ ਰਹੇ। ਆਜਾ ਲਾਲਾਂ ਵਾਲ਼ਿਆਂ, ਆਜਾ ਭੈਰੋ, ਆਦਿ ਸਾਰੀ ਰਾਤ ਲੱਗੇ ਰਹੇ।। ਸੁਭ੍ਹਾ ਕਹਿੰਦੇ ਹੁਣ ਸਭ ਠੀਕ ਹੋ ਜਾਵੇਗਾ। ਤਿੰਨ ਖੇਸ ਤੇ ਸੱਤ ਸੌ ਰੁਪਏ ਨਕਦ ਲੈ ਕੇ ਚਲੇ ਗਏ।

ਸ਼ਾਮ ਨੂੰ ਚਾਰ ਕੁ ਵਜੇ ਕੋਠੇ ਤੇ ਸੁਕਣੇ ਪਾਏ ਕੱਪੜੇ। ਇਕ ਦਮ ਫਿਰ ਸਾਰੇ ਦੇ ਸਾਰੇ ਮੱਚ ਗਏ। ਪੁੱਤ ਕੋਠੇ ਤੋਂ ਬੁਝਾਕੇ ਹੇਠਾਂ ਆਏ ਤਾਂ ਕਮਰੇ ਵਿੱਚ ਧੂੰਆਂ ਹੀ ਧੂੰਆਂ ਸੀਂ, ਰੌਲਾ ਪਾ ਦਿੱਤਾ, ਸਾਰੀਆਂ ਰਜਾਈਆਂ ਤੇ ਗਦੈਲੇ ਅੱਧੋਂ ਵੱਧ ਮੱਚ ਚੁੱਕੇ ਸਨ। ਵੇ ਪੁੱਤ ਫੇਰ ਸਾਡਾ ਤਾਂ ਸਾਰੇ ਪ੍ਰੀਵਾਰ ਦਾ ਬੁਰਾ ਹਾਲ ਹੋ ਗਿਆ। ਰਾਤ ਨੂੰ ਡਰਦੇ ਮਾਰੇ ਕੋਠੇ ਉਪਰ ਬਿਨ੍ਹਾਂ ਬਿਸਤਰਿਆਂ ਤੋਂ ਫ਼ਰਸ਼ ਤੇ ਸੁਤੇ ਕਿ ਕੱਪੜਿਆਂ ਨੂੰ ਤਾਂ ਅੱਗ ਲੱਗ ਜਾਂਦੀ ਹੈ।

ਦੂਸਰੇ ਦਿਨ ਬੱਚੇ ਪੜ੍ਹ ਰਹੇ ਸਨ ਤੇ ਵੱਡੀ ਨੂੰਹ ਬਾਹਰ ਗੇਟ ਤੇ ਗੁਆਂਢਣ ਨਾਲ ਗੱਲਾਂ ਕਰ ਰਹੀ ਸੀ ਤਾਂ ਛੋਟੀ ਨੂੰਹ ਕਹਿੰਦੀ, ਬੀਬੀ ਜੀ ਅੱਗ ਲੱਗੀ ਦੀ ਬੋ ਆ ਰਹੀ ਹੈ। ਮੈਂ ਅੰਦਰ ਵੜਕੇ ਵੇਖਿਆ ਤਾਂ ਬੈਡ ਸ਼ੀਟ ਨੂੰ ਅੱਗ ਲੱਗੀ ਹੋਈ ਸੀ। ਪੁੱਤ ਕਿਹੜਾ ਹੁਣੰ ਸਾਰਾ ਕੁਝ ਯਾਦ ਹੈ, ਇਕ ਦਿਨ ਛੋਟੀ ਨੂੰਹ ਦੇ ਸ਼ੌਲ ਨੂੰ ਅੱਗ ਲੱਗ ਗਈ। ਉਸਨੇ ਲਾਹਕੇ ਸੁੱਟ ਦਿੱਤਾ ਤੇ ਬਾਹਰ ਨੂੰ ਭੱਜ ਗਈ।

ਅਸੀਂ ਮਾਤਾ ਨੂੰ ਯਕੀਨ ਦਵਾਇਆ ਕਿ ਅੱਜ ਤੋਂ ਬਾਅਦ ਸਭ ਠੀਕ ਰਹੇਗਾ। ਫਿਕਰ ਨਾ ਕਰੋ।

ਅਸੀਂ ਸਿੱਟੇ ਤੇ ਪਹੁੰਚ ਚੁੱਕੇ ਸਾਂ ਸਾਰੇ ਪ੍ਰੀਵਾਰ ਦੇ ਮੈਂਬਰਾਂ ਨਾਲ ਗੱਲਬਾਤ ਕਰਨ ਤੋਂ ਬਾਅਦ ਅਸੀਂ ਛੋਟੀ ਨੂੰਹ ਨੂੰ ਬੁਲਾਇਆ। ਉਸਨੂੰ ਪੂਰੇ ਵਿਸ਼ਵਾਸ ਵਿੱਚ ਲੈ ਕੇ ਗੱਲਬਾਤ ਸ਼ੁਰੂ ਕੀਤੀ। ਪਹਿਲਾਂ ਤਾਂ ਉਸ ਟਾਲ ਮਟੋਲ ਕੀਤੀ ਪਰ ਕੋਈ ਪੀਰੀ ਨਾਲ ਚਲਦੀ ਵੇਖ, ਅਖੀਰ ਨੂੰ ਉਹ ਮੰਨ ਗਈ। ਉਸਦੀਆਂ ਅੱਖਾਂ ਵਿਚ ਅੱਥਰੂ ਸਨ, ਵੀਰ ਜੀ ਜਿਸ ਦਿਨ ਦੀ ਮੈਂ ਇਸ ਘਰ ਵਿਚ ਆਈ ਹਾਂ, ਇੱਕ ਕੈਦਣ ਦੀ ਤਰ੍ਹਾਂ ਜਿੰਦਗੀ ਜਿਉਂ ਰਹੀ ਹਾਂ। ਮੈਨੂੰ ਕਿਸੇ ਆਂਢ ਗੁਆਂਢ ਨਹੀਂ ਜਾਣ ਦਿੱਤਾ ਜਾਂਦਾ। ਇਥੋਂ ਤੱਕ ਕਿ ਮੈਂ ਗੇਟ ਤੇ ਵੀ ਨਹੀਂ ਜਾ ਸਕਦੀ। ਮੇਰੀ ਜਠਾਣੀ ਜੋ ਚਾਹੇ ਕਰਦੀ ਹੈ। ਸ਼ਾਮ ਨੂੰ ਦੋਵੇਂ ਜੀਅ ਸੈਰ ਕਰਨ ਲਈ ਹਰ ਰੋਜ਼ ਜਾਂਦੇ ਹਨ। ਜਦੋਂ ਜੀਅ ਕਰਦਾ ਗੱਡੀ ਤੇ ਪੇਕੇ ਮਿਲਣ ਚਲੀ ਜਾਂਦੀਂ ਹੈ। ਮੈਂ ਸੌਂਹ ਦੇਣ ਨੂੰ ਤਿਆਰ ਹਾਂ ਇਕ ਦਿਨ ਵੀ ਮੇਰੇ ਘਰ ਵਾਲਾ ਮੈਨੂੰ ਬਜ਼ਾਰ ਜਾਂ ਕਿਤੇ ਹੋਰ ਲੈ ਕੇ ਗਿਆ ਹੋਵੇ। ਵੀਰ ਜੀ, ਮੇਰਾ ਦਿਲ ਹੀ ਜਾਣਦਾ ਹੈ, ਮੈਂ ਕਿੰਨੀ ਔਖੀ ਹਾਂ। ਵੀਰ ਜੀ ਇਹ ਸਭ ਕੁਝ ਮੈਂ ਔਖੀ ਹੋਈ ਕਰਨ ਲੱਗੀ ਕਿ ਆਪੇ ਇਹ ਔਖੇ ਹੋਣਗੇ। ਅਸੀਂ ਉਸ ਔਰਤ ਨੂੰ ਬਣਦਾ ਮਾਣ ਸਤਿਕਾਰ ਪ੍ਰੀਵਾਰ ਵੱਲੋਂ ਦਿਵਾਉਣ ਦਾ ਵਾਅਦਾ ਕੀਤਾ ਤੇ ਉਸਨੇ ਅੱਗੇ ਤੋਂ ਕੋਈ ਵੀ ਘਟਨਾ ਨਾ ਕਰਨ ਦਾ ਲਿਖਤੀ ਰੂਪ ਵਿੱਚ ਸਾਡੇ ਨਾਲ ਵਾਅਦਾ ਕੀਤਾ।

ਤਿੰਨ ਸਾਲ ਹੋ ਗਏ ਸਾਰਾ ਪ੍ਰੀਵਾਰ ਵਧੀਆ ਰਹਿ ਰਿਹਾ ਹੈ ਤੇ ਅੱਗੇ ਤੋਂ ਕੋਈ ਘਟਨਾ ਨਹੀਂ ਵਾਪਰੀ। ਜਦੋਂ ਕਿਤੇ ਮਿਲਦੇ ਹਨ ਤਾਂ ਸੁਸਾਇਟੀ ਦਾ ਬਹੁਤ ਧੰਨਵਾਦ ਕਰਦੇ ਹਨ।



## ਲਿਖਤੁਮ ਭੂਤ.....ਅੱਗੇ ਮਿਲੇ ਬੰਤਾ ਸਿੰਘ

*ਰਾਮ ਸਵਰਨ*

ਚਿੱਠੀਆਂ ਮਨੁੱਖੀ ਜਜ਼ਬਿਆਂ ਦਾ ਖੂਬਸੂਰਤ ਪ੍ਰਗਟਾਵਾ ਹੁੰਦੀਆਂ ਹਨ ਜਿਹਨਾਂ ਵਿੱਚ ਦੋਸਤੀ ਜਿਹੇ ਪਵਿੱਤਰ ਰਿਸ਼ਤਿਆਂ ਦੀ ਮਹਿਕ ਸਾਂਭੀ ਹੁੰਦੀ ਹੈ। ਇਹ ਮਨੁੱਖੀ ਰਿਸ਼ਤਿਆਂ ਵਿੱਚ ਸਨੇਹ ਦਾ ਆਦਾਨ ਪ੍ਰਦਾਨ ਕਰਦੀਆਂ ਨੇ। ਚਿੱਠੀਆਂ ਉਹਨਾਂ ਮਨੁੱਖੀ ਭਾਵਾਂ ਦੀ ਤਰਜਮਾਨੀ ਕਰਦੀਆਂ ਹਨ ਜਿੱਥੇ ਪਿਆਰ ਦਾ ਪਾਸਾਰ ਹੁੰਦਾ ਹੈ। ਇਹ ਮੁਹੱਬਤ ਭਰੇ ਦਿਲਾਂ ਦੀ ਖੁਰਾਕ ਹੁੰਦੀਆਂ ਹਨ। ਚਿੱਠੀਆਂ ਵਿੱਚ ਮੁਹੱਬਤ ਦੀ ਉਹ ਇਬਾਰਤ ਉੱਕਰੀ ਹੁੰਦੀ ਹੈ ਜਿਹੜੀ ਦਿਲਾਂ ਨੂੰ ਸਕੂਨ ਦਿੰਦੀ ਹੈ, ਨਵੇਂ ਆਨੰਦ ਦਾ ਹੁਲਾਸ ਬਖ਼ਸ਼ਦੀ ਹੈ ਜਿਸ ਨਾਲ ਜੀਵਨ ਦਾ ਕੰਡਿਆਂ ਭਰਿਆਂ ਮਾਰਗ ਵੀ ਫੁੱਲਾਂ ਵਰਗਾ ਜਾਪਦਾ ਹੈ। ਚਿੱਠੀਆਂ ਰੋਸੇ ਤੇ ਗਿਲੇ ਸ਼ਿਕਵੇ ਵੀ ਲੈ ਕੇ ਆਉਂਦੀਆਂ ਹਨ ਤੇ ਕਦੇ ਕਦੇ ਕਿਸੇ ਮੋੜ ਤੇ ਮੁਸ਼ਕਲਾਂ ਵੀ ਪੈਦਾ ਕਰਦੀਆਂ ਹਨ । ਮਨ ਦਾ ਚੈਨ ਖੋ ਲੈਂਦੀਆਂ ਹਨ।

ਇੱਕ ਚਿੱਠੀ ਦੀ ਇਬਾਰਤ ਨੇ ਬੰਤਾ ਸਿੰਘ ਦੇ ਪਰਿਵਾਰ ਦਾ ਜੀਣਾ ਹਰਾਮ ਕਰ ਦਿੱਤਾ। ਉਸਦੀ ਪਤਨੀ ਨੂੰ ਪਸ਼ੂਆਂ ਦੀ ਖੁਰਲੀ ਵਿੱਚੋਂ ਇੱਕ ਚਿੱਠੀ ਮਿਲੀ ਜਿਸ ਵਿੱਚ ਇਹ ਲਿਖਿਆ ਹੋਇਆ ਸੀ, 'ਲਿਖਤੁਮ ਭੂਤ ਅੱਗੇ ਮਿਲੇ ਬੰਤਾ ਸਿੰਘ......ਮੈਂ ਭੂਤ ਹਾਂ, ਬਹੁਤ ਚਿਰ ਤੋਂ ਥੋਡੇ ਪਿੰਡ ਵਿੱਚ ਭਟਕਦਾ ਫਿਰਦਾਂ। ਭਾਈ ਤੁਸੀਂ ਬੰਦੇ ਬਣ ਕੇ ਰਹੋ......ਦਾਰੂ ਪਾਣੀ ਵਰਤਣਾ ਬੰਦ ਕਰੋ। ਪਰਿਵਾਰ ਵਿੱਚ ਸਾਰਿਆਂ ਨੂੰ ਇੱਕੋ ਜਿਹਾ ਸਮਝੋ। ਜੇਕਰ ਤੁਸੀਂ ਮੇਰੀਆਂ ਗੱਲਾਂ ਨੂੰ ਨਾ ਮੰਨਿਆ ਤਾਂ ਮੈਂ ਸਾਰੇ ਪਰਿਵਾਰ ਨੂੰ ਖਤਮ ਕਰ ਦੇਵਾਂਗਾ।' ਭੂਤ ਦੀ ਇਹ ਚਿੱਠੀ ਪੜ੍ਹ ਕੇ ਸਾਰਿਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਪਰਿਵਾਰ ਮੁਖੀ ਬੰਤਾ ਸਿੰਘ ਨੇ ਇਹ ਚਿੱਠੀ ਹੋਰ ਕਈਆਂ ਨੂੰ ਵੀ ਪੜ੍ਹਾਈ। ਸਾਰਿਆਂ ਨੇ ਹੀ ਛੇਤੀ ਵੱਡੇ ਬਾਬੇ ਕੋਲ ਜਾਣ ਦੀ ਨੇਕ ਸਲਾਹ ਦਿੱਤੀ। ਉਹ ਅਗਲੇ ਦਿਨ ਹੀ ਚਿੱਠੀ ਲੈ ਕੇ ਬਾਬਿਆਂ ਦੇ ਦਰਬਾਰ ਵਿੱਚ ਜਾ ਹਾਜ਼ਰ ਹੋਇਆ। ਸ਼ਰਧਾਲੂਆਂ ਵਿੱਚ ਘਿਰੇ ਬਾਬੇ ਨੇ ਬੰਤਾ ਸਿੰਘ ਦੀ ਗੱਲ ਸੁਣੀ ਤੇ ਆਖਿਆ, 'ਭਗਤਾ! ਅਜੇ ਤਾਂ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ, ਚਿੱਠੀ ਲਿਖਣ ਵਾਲਾ ਭੂਤ ਸਚਮੁੱਚ ਬਹੁਤ ਤਕੜਾ ਹੈ, ਮੈਥੋਂ ਜਲ ਦੀ ਬੋਤਲ ਲੈ ਜਾ। ਸਵੇਰੇ ਸ਼ਾਮ ਸਾਰੇ ਕਮਰਿਆਂ ਵਿੱਚ ਜਲ ਦਾ ਛਿੱਟਾ ਦਿਆ ਕਰੋ। ਘਰ ਵਿੱਚ ਮੀਟ ਸ਼ਰਾਬ ਵਰਤਣਾ ਬੰਦ ਕਰ ਦਿਓ। ਸੱਤਵੇਂ ਦਿਨ ਤੇਰੇ ਘਰ ਆ ਕੇ ਭੂਤ ਦਾ ਪੱਕਾ ਬੰਨਣ ਕਰ ਦਿਆਂਗੇ। ਅੱਗੇ ਤੋਂ ਤੇਰੇ ਘਰ ਭੂਤ ਦੀ ਚਿੱਠੀ ਨਹੀਂ ਆਉਂਦੀ।' ਬਾਬੇ ਤੋਂ ਜਲ ਦੀ ਬੋਤਲ ਤੇ ਭਰੋਸਾ ਲੈ ਕੇ ਬੰਤਾ ਸਿੰਘ ਘਰ ਆ ਗਿਆ। ਉਸਨੇ ਘਰ ਆ ਕੇ ਘਰ ਦੇ ਬਾਕੀ ਮੈਂਬਰਾਂ ਨੂੰ ਹੌਂਸਲਾ ਦਿੱਤਾ। ਬਾਬੇ ਦੀਆਂ ਹਦਾਇਤਾਂ ਵੀ ਦੱਸ ਦਿੱਤੀਆਂ। ਬਾਬੇ ਵੱਲੋਂ ਉਹਨਾਂ ਦੇ ਘਰ ਫੇਰੀ ਪਾਉਣ ਤੱਕ ਸੁੱਖ ਸਾਂਦ ਰਹੀ। ਸੱਤਵੇਂ ਦਿਨ ਅਖੌਤੀ ਬਾਬਾ ਆਪਣੇ ਚੇਲੇ ਬਾਲਕਿਆਂ ਸਮੇਤ ਬੰਤਾ ਸਿੰਘ ਦੇ ਘਰ ਆਇਆ। ਗਿਆਰਾਂ ਸੌ ਰੁਪਏ ਦਾ ਟੂਣੇ ਟਾਮਣ ਦਾ ਸਾਮਾਨ ਉਸਨੇ ਤੁਰੰਤ ਮੰਗਵਾਇਆ। ਸ਼ਾਮ ਤੱਕ ਉਹ ਆਪਣਾ ਕੰਮ ਕਰਦੇ ਰਹੇ। ਜਾਂਦੇ ਸਮੇਂ ਬਾਬੇ ਨੇ ਇੱਕੀ ਸੌ ਰੁਪਏ ਭੂਤ ਨੂੰ ਕਾਬੂ ਕਰਨ ਦੇ ਲਏ ਤੇ ਤੁਰਦਾ ਬਣਿਆ। ਪੈਸੇ ਖਰਚ ਕੇ ਪਰਿਵਾਰ ਨੇ ਸੁਖ ਦਾ ਸਾਹ ਲਿਆ ਕਿ ਘਰੇ ਸ਼ਾਂਤੀ ਤਾਂ ਹੋਊ। ਉਹਨਾਂ ਸ਼ਰਾਬ ਮੀਟ ਦੀ ਵਰਤੋਂ ਬੰਦ ਕਰ ਦਿੱਤੀ ਪਰ ਅਜੇ ਹਫਤਾ ਵੀ ਨਹੀਂ ਸੀ ਲੰਘਿਆ ਕਿ ਭੂਤ ਦੀ ਚਿੱਠੀ ਫਿਰ ਆ ਗਈ। ਇਸ ਵਾਰ ਚਿੱਠੀ ਵਿਹੜੇ ਵਿੱਚ ਪਈ ਮਿਲੀ। ਇਹ ਚਿੱਠੀ ਵੀ ਪੁਰਾਣੇ ਭੂਤ ਵੱਲੋਂ ਲਿਖੀ ਗਈ ਸੀ। ਪਹਿਲਾਂ ਵਾਂਗ ਹੀ ਚਿਤਾਵਨੀ ਦਿੱਤੀ ਹੋਈ ਸੀ। ਚਿੱਠੀ ਵਿੱਚ ਲਿਖਿਆ ਹੋਇਆ ਸੀ ਕਿ ਤੁਸੀਂ ਅਜੇ ਤੱਕ ਬੰਦੇ ਨਹੀਂ ਬਣੇ। ਜੇਕਰ ਤੁਸੀਂ ਨਾ ਸੁਧਰੇ ਤਾਂ ਮੈਂ ਸਾਰੇ ਪਰਿਵਾਰ ਨੂੰ ਖਤਮ ਕਰ ਦਿਆਂਗਾ। ਬੰਤਾ ਸਿੰਘ ਤੇ ਉਸਦਾ ਪਰਿਵਾਰ ਘਬਰਾ ਗਿਆ, ਸੋਚੀਂ ਪੈ ਗਿਆ। ਉਹ ਚਿੱਠੀ ਲੈ ਕੇ ਬਾਬੇ ਕੋਲ ਗਏ। ਉਹ ਵੀ ਟਾਲ ਮਟੋਲ ਕਰਨ ਲੱਗਾ। ਉਸਨੇ ਅਸਿੱਧੇ ਰੂਪ ਵਿੱਚ ਜਵਾਬ ਦਿੱਤਾ ਕਿ ਜੇ ਤਹਾਨੂੰ ਮੇਰੇ ਤੇ ਵਿਸ਼ਵਾਸ ਨਹੀਂ ਤਾਂ ਤੁਸੀਂ ਕਿਸੇ ਹੋਰ ਸਾਧ ਦਾ ਡੇਰਾ ਪਰਖ ਲਵੋ। ਇਸੇ ਚੱਕਰ ਵਿੱਚ ਉਹ ਇੱਕ ਹੋਰ ਡੇਰੇ ਦੇ ਮੁਖੀ ਨੂੰ ਮਿਲੇ। ਉਸਨੂੰ ਆਪਣਾ ਦੁੱਖ ਦੱਸਿਆ। ਉਸਨੇ ਉਹਨਾਂ ਦੇ ਘਰ ਨੂੰ ਭੂਤ ਦੇ ਪ੍ਰਭਾਵ ਤੋਂ ਮੁਕਤ ਕਰਾਉਣ ਲਈ ਧਾਰਮਿਕ ਸਮਾਗਮ ਕਰਵਾਇਆ ਜਿਸ ਤੇ 10000 ਹਜ਼ਾਰ ਰੁਪਏ ਖਰਚ ਆਇਆ। ਬਾਬੇ ਨੇ ਸਾਰੇ ਪਰਿਵਾਰ ਦੇ ਮੈਂਬਰਾਂ ਨੂੰ ਗਲਾਂ ਵਿੱਚ ਪਾਉਣ ਲਈ ਸ਼ਬਦ ਦਾ ਮੰਤਰ ਦਿੱਤਾ। ਇਸ ਮੰਤਰ ਨੇ ਵੀ ਬਹੁਤਾ ਚਿਰ ਅਸਰ ਨਾ ਕੀਤਾ। ਅਗਲੇ ਹਫਤੇ ਹੀ ਵਿਹੜੇ ਵਿਚੋਂ ਘਰ ਦੇ ਮੁਖੀ ਦੇ ਨਾਂ ਇੱਕ ਚਿੱਠੀ ਮਿਲੀ। ਇਸ ਵਾਰ ਚਿੱਠੀ ਦੀ ਸੁਰ ਤੇ ਭੂਤ ਦਾ ਮੂਡ ਕੁਝ ਬਦਲਿਆ ਹੋਇਆ ਲੱਗਦਾ ਸੀ। 'ਲਿਖਤੁਮ ਭੂਤ..... ਜੇਕਰ ਤੁਸੀਂ ਸਾਰੇ ਪਰਿਵਾਰ ਦੀ ਭਲੀ ਚਾਹੁੰਦੇ ਹੋ ਤਾਂ ਮੇਰੀਆਂ ਗੱਲਾਂ ਨੂੰ ਮੰਨੋ। ਮੈਂ ਕਿਸੇ ਤੋਂ ਡਰ ਕੇ ਭੱਜਣ ਵਾਲਾ ਨਹੀਂ ਹਾਂ। ਨਸ਼ਾ ਵਰਤਣਾ ਬੰਦ ਕਰੋ ਤੇ ਸਾਰੇ ਜੀਆਂ ਦਾ ਖਿਆਲ ਕਰੋ।' ਪਰਿਵਾਰ ਨੂੰ ਇਸ ਅਨੋਖੇ ਭੂਤ ਤੋਂ ਬਚਣ ਦਾ ਹੋਰ ਕੋਈ ਰਾਹ ਨਹੀਂ ਸੀ ਲੱਭਦਾ, ਉਹ ਬਾਬਿਆਂ ਚੇਲਿਆਂ ਦੀ ਸ਼ਰਨ ਵਿੱਚ ਜਾਂਦੇ। ਪੈਸੇ ਖਰਚ ਕਰਦੇ ਤੇ ਝੂਠਾ ਵਿਸ਼ਵਾਸ ਹਾਸਲ ਕਰਦੇ। ਉਹਨਾਂ ਆਪਣੀ ਪਹੁੰਚ ਦਾ ਦੂਰ ਨੇੜੇ ਦਾ ਕੋਈ ਸਿਆਣਾ ਨਹੀਂ ਛੱਡਿਆ। ਆਖਰ ਘਰ ਦੀਆਂ ਔਰਤਾਂ ਦਾ ਸੁਝਾਅ ਮੰਨਿਆ ਗਿਆ। ਉਹਨਾਂ ਦਾ ਕਹਿਣਾ ਸੀ ਕਿ ਇਹ ਜਰੂਰ ਹੀ ਸ਼ਰੀਕਾਂ ਦਾ ਕਾਰਾ ਹੈ। ਕਿਸੇ ਸ਼ਰੀਕ ਨੇ ਉਹਨਾਂ ਦੇ ਘਰ ਤੇ ਟੂਣਾ ਕਰਵਾਇਆ ਹੈ। ਇਸ ਬਾਰੇ ਪਹਿਲਾਂ ਹੀ ਕਈ ਚੇਲਿਆਂ ਨੇ ਉਹਨਾਂ ਨੂੰ ਸ਼ੱਕ ਪਾਇਆ ਸੀ। ਉਹਨਾਂ ਨੂੰ ਗੁਆਂਢੀਆਂ ਉੱਪਰ ਪੂਰਾ ਸ਼ੱਕ ਸੀ ਕਿਉਂਕਿ ਪਹਿਲੀ ਚਿੱਠੀ ਉਹਨਾਂ ਨੂੰ ਗੁਆਂਢੀਆਂ ਦੀ ਕੰਧ ਨਾਲ ਲੱਗਦੀ ਖੁਰਲੀ ਵਿਚੋਂ ਮਿਲੀ ਸੀ। ਦੂਸਰਾ ਗੁਆਂਢੀਆਂ ਦੇ ਘਰ ਇੱਕ ਸਾਧ ਦਾ ਚੰਗਾ ਆਉਣ ਜਾਣ ਸੀ। ਪਰਿਵਾਰ ਦੇ ਮੁਖੀ ਬੰਤਾ ਸਿੰਘ ਨੇ ਆਪਣੇ ਗੁਆਂਢੀ ਨੂੰ ਗੱਲਾਂ ਗੱਲਾਂ ਵਿੱਚ ਸਮਝਾਇਆ ਵੀ ਪਰ ਗੱਲ ਨਾ ਬਣੀ। ਮਾੜੇ ਮੋਟੇ ਬੋਲ ਬੁਲਾਰੇ ਤੋਂ ਗੱਲ ਲੜਾਈ ਝਗੜੇ ਤੇ ਜਾ ਪੁੱਜੀ। ਜਦ ਉਹਨਾਂ ਦਾ ਝਗੜਾ ਪਿੰਡ ਦੀ ਪੰਚਾਇਤ ਤੋਂ ਨਾ ਨਿਬੜਿਆ ਤਾਂ ਦੋਵੇਂ ਧਿਰਾਂ ਥਾਣੇ ਤੱਕ ਜਾਂ ਪਹੁੰਚੀਆਂ। ਥਾਣੇ ਵਾਲਿਆਂ ਕੋਲ ਵੀ ਦੋਵੇਂ ਧਿਰਾਂ ਨੂੰ ਸਮਝਾਉਣ ਬੁਝਾਉਣ ਤੇ ਰਾਜ਼ੀਨਾਮਾ ਕਰਾਉਣ ਤੋਂ ਬਿਨਾ ਹੋਰ ਕੋਈ ਹੱਲ ਨਹੀਂ ਸੀ। ਇਸ ਕੰਮ ਲਈ ਜਦ ਦੋਹਾਂ ਧਿਰਾਂ ਦੇ ਸੱਜਣ ਮਿੱਤਰ ਅਤੇ ਪਿੰਡ ਦੀ ਪੰਚਾਇਤ ਦੇ ਪਤਵੰਤੇ ਇਕੱਠੇ ਹੋਏ ਤਾਂ ਝਗੜੇ ਦਾ ਕਾਰਣ ਜਾਣ ਕੇ ਸੁਸਾਇਟੀ ਦੇ ਕੰਮ ਤੋਂ ਜਾਣੂ ਇੱਕ ਪਤਵੰਤੇ ਨੇ ਇਹ ਵਿਸ਼ਵਾਸ ਦਿਵਾਇਆ ਕਿ ਉਹ ਇਹ ਮਸਲਾ ਤਰਕਸ਼ੀਲਾਂ ਪਾਸੋਂ ਹੱਲ ਕਰਵਾ ਦੇਵੇਗਾ। ਥਾਣੇ ਦੋਹਾਂ ਧਿਰਾਂ ਦਾ ਸਮਝੌਤਾ ਹੋ ਗਿਆਂ ਤੇ ਮਸਲਾ

ਤਰਕਸ਼ੀਲਾਂ ਕੋਲ ਆ ਗਿਆ। ਬੰਤਾ ਸਿੰਘ ਜਿੰਮੇਵਾਰੀ ਚੁੱਕਣ ਵਾਲੇ ਪਤਵੰਤੇ ਨੂੰ ਨਾਲ ਲੈ ਕੇ ਬਰਗਾੜੀ ਪਹੁੰਚਿਆ। ਉਹ ਕ੍ਰਿਸ਼ਨ ਬਰਗਾੜੀ ਨੂੰ ਮਿਲੇ। ਉਸ ਪਰਿਵਾਰ ਦੇ ਕੁੱਲ ਗਿਆਰਾਂ ਮੈਂਬਰ ਸਨ। ਬੰਤਾ ਸਿੰਘ, ਉਸਦੀ ਪਤਨੀ, ਦੋ ਲੜਕੇ, ਨੂੰਹਾਂ ਤੇ ਪੰਜ ਬੱਚੇ। ਪਰਿਵਾਰ ਕੁੱਲ ਮਿਲਾ ਕੇ ਅਨਪੜ੍ਹ ਸੀ। ਵੱਡੀ ਨੂੰਹ ਮਾੜਾ ਮੋਟਾ ਪੜ੍ਹਨਾ ਲਿਖਣਾ ਜਾਣਦੀ ਸੀ ਤੇ ਦੋ ਬੱਚੇ ਸਕੂਲ ਪੜ੍ਹਦੇ ਸਨ। ਇੱਕ ਗੱਲ ਤਾਂ ਸਪੱਸ਼ਟ ਸੀ ਕਿ ਅਖੌਤੀ ਭੂਤ ਵੱਲੋਂ ਲਿਖੀਆਂ ਜਾਂਦੀਆਂ ਚਿੱਠੀਆਂ ਪਿੱਛੇ ਮਨੁੱਖੀ ਹੱਥ ਹੀ ਕੰਮ ਕਰਦਾ ਸੀ। ਪਹਿਲੀ ਨਜ਼ਰੇ ਦੇਖਦਿਆਂ ਤਾਂ ਥੋੜਾ ਬਹੁਤ ਪੜ੍ਹਨ ਲਿਖਣ ਜਾਣਦੀ ਨੂੰਹ ਉੱਪਰ ਹੀ ਸ਼ੱਕ ਹੁੰਦਾ ਸੀ ਕਿਉਂਕਿ ਤਜਰਬੇ ਦੇ ਆਧਾਰ ਤੇ ਇਹ ਦੇਖਿਆ ਗਿਆ ਹੈ ਕਿ ਸਮਾਜ ਵਿੱਚ ਨੂੰਹਾਂ ਦੀ ਤਰਸਯੋਗ ਹਾਲਤ ਸਦਕਾ ਉਹ ਅਕਸਰ ਅਜਿਹੀਆਂ ਘਟਨਾਵਾਂ ਦਾ ਸਹਾਰਾ ਲੈਂਦੀਆਂ ਹਨ। ਤਰਕਸ਼ੀਲ ਟੀਮ ਨੇ ਆਪਣੀ ਪੜਤਾਲ ਆਰੰਭ ਕੀਤੀ। ਪਰਿਵਾਰ ਦੇ ਸਾਰੇ ਬਾਲਗ ਮੈਂਬਰਾਂ ਨਾਲ ਵੱਖਰੇ ਵੱਖਰੇ ਰੂਪ ਵਿੱਚ ਗੱਲਬਾਤ ਕੀਤੀ ਗਈ। ਪੜਤਾਲ ਕਰਦਿਆਂ ਵੱਡੇ ਲੜਕੇ ਦੀ 10 ਸਾਲਾਂ ਦੀ ਕੁੜੀ ਜਿਹੜੀ ਚੋਥੀ ਵਿੱਚ ਪੜਦੀ ਸੀ ਬਿਨ੍ਹਾਂ ਕੰਮ ਤੋਂ ਹੀ ਇੱਧਰ ਉੱਧਰ ਫਿਰਦੀ ਰਹੀ। ਟੀਮ ਦੇ ਮੈਂਬਰਾਂ ਦੀ ਨਜ਼ਰ ਉਸ ਉੱਪਰ ਵੀ ਸੀ। ਜਦ ਉਸ ਨੂੰ ਪੁੱਛ ਪੜਤਾਲ ਲਈ ਬੁਲਾਇਆ ਗਿਆ ਤਾਂ ਉਹ ਡਰ ਗਈ। ਉਸ ਤੋਂ ਕਾਪੀ ਉੱਪਰ ਲਿਖਾ ਕੇ ਵੇਖਿਆ ਗਿਆ। ਉਸ ਦੀ ਲਿਖਾਈ ਭੂਤ ਦੀਆਂ ਚਿੱਠੀਆਂ ਨਾਲ ਲਗਭਗ ਮਿਲਦੀ ਸੀ। ਜਦ ਉਸ ਨੂੰ ਪੁੱਛਿਆ ਗਿਆ ਕਿ ਘਰ ਵਿੱਚ ਚਿੱਠੀਆਂ ਲਿਖ ਕੇ ਉਹ ਸੁੱਟਦੀ ਹੈ ਤਾਂ ਉਸ ਨੇ ਸਾਫ ਇਨਕਾਰ ਕਰ ਦਿੱਤਾ। ਉਸਨੂੰ ਕੁਝ ਸਮਾਂ ਲਗਾਤਾਰ ਸਮਝਾਉਣ ਅਤੇ ਵਿਸ਼ਵਾਸ ਵਿੱਚ ਲੈਣ ਉਪਰੰਤ ਲੜਕੀ ਨੇ ਪੁੱਛੇ ਗਏ ਸਵਾਲਾਂ ਦੇ ਜਵਾਬ ਇੰਝ ਦਿੱਤੇ।

* ਤੈਨੂੰ ਭੂਤ ਬਣਕੇ ਚਿੱਠੀਆਂ ਸੁੱਟਣ ਦੀ ਲੋੜ ਕਿਉਂ ਪਈ ?

– ਅੰਕਲ ਜੀ, ਮੈਂ ਘਰ ਦੇ ਮਾਹੌਲ ਤੋਂ ਦੁਖੀ ਹਾਂ।

* ਘਰ ਦੇ ਮਾਹੌਲ ਦਾ ਤੈਨੂੰ ਕੀ ਦੁੱਖ ਸੀ ?

– ਸਾਡੇ ਘਰ ਅਕਸਰ ਹੀ ਲੜਾਈ ਝਗੜਾ ਰਹਿੰਦਾ ਸੀ। ਮੇਰੇ ਪਾਪਾ ਜੀ ਰੋਜ਼ ਦਾਰੂ ਪੀ ਕੇ ਬੀਬੀ ਨਾਲ ਲੜਦੇ ਸਨ। ਸਾਡੇ ਘਰ ਵਿੱਚ ਮੁੰਡਿਆਂ ਨੂੰ ਚੰਗਾ ਸਮਝਿਆ ਜਾਂਦਾ ਤੇ ਕੁੜੀਆਂ ਨੂੰ ਵਾਧੂ ਦੀਆਂ ਝਿੜਕਾਂ ਮਿਲਦੀਆਂ। ਸਾਡੇ ਘਰ ਦੇ ਮੈਨੂੰ ਪੜ੍ਹਾਈ ਦਾ ਪੂਰਾ ਸਾਮਾਨ ਨਹੀਂ ਸੀ ਲੈ ਕੇ ਦਿੰਦੇ, ਇਸ ਕਰਕੇ ਸਕੂਲੇ ਕੁੱਟ ਪੈਂਦੀ ਸੀ।

* ਤੇਰੇ ਮਨ ਵਿੱਚ ਭੂਤ ਵੱਲੋਂ ਚਿੱਠੀਆਂ ਸੁੱਟਣ ਦਾ ਖਿਆਲ ਕਿਵੇਂ ਆਇਆ ?

– ਇੱਕ ਦਿਨ ਮੈਂ ਚਿੱਠੀ ਲਿਖ ਉਂਝ ਹੀ ਖੁਰਲੀ ਵਿੱਚ ਸੁੱਟ ਦਿੱਤੀ। ਉਹ ਮੇਰੀ ਬੀਬੀ ਦੇ ਹੱਥ ਲੱਗ ਗਈ। ਉਹ ਚਿੱਠੀ ਪੜ੍ਹ ਕੇ ਸਾਰੇ ਡਰ ਗਏ। ਮੇਰਾ ਬਾਬਾ ਉਹ ਚਿੱਠੀ ਲੈ ਕੇ ਸੰਤਾਂ ਕੋਲ ਚਲਾ ਗਿਆ।

* ਫਿਰ ਕੀ ਹੋਇਆ ?

– ਹੋਣਾ ਕੀ ਸੀ ਅੰਕਲ ਜੀ ਸੰਤਾਂ ਨੇ ਚਿੱਠੀ ਪੜ੍ਹ ਕੇ ਘਰ ਵਿੱਚ ਦਾਰੂ ਪਾਣੀ ਵੜਨ ਦੀ ਪਾਬੰਦੀ ਲਾ ਦਿੱਤੀ। ਘਰ ਦਾ ਮਾਹੌਲ ਕੁਝ ਠੀਕ ਹੋ ਗਿਆ। ਘਰ ਦੇ ਸਾਡਾ ਵੀ ਕੁਝ ਖਿਆਲ ਰੱਖਣ ਲੱਗੇ। ਭੂਤ ਦਾ ਇਲਾਜ ਕਰਨ ਲਈ ਸਾਡੇ ਘਰੇ ਬਾਬੇ ਵੀ ਆਏ। ਜਦ ਵੀ ਘਰ ਵਿੱਚ ਕੁਝ ਗੜਬੜ ਹੁੰਦੀ ਸੀ ਤਾਂ ਮੈਂ ਭੂਤ ਵੱਲੋਂ ਚਿੱਠੀ ਲਿਖ ਕੇ ਵਿਹੜੇ ਵਿੱਚ ਸੁੱਟ ਦਿੰਦੀ ਸਾਂ। ਘਰ ਦੇ ਚੱਕਰਾਂ ਵਿੱਚ ਪਏ ਰਹਿੰਦੇ ਸਨ।

* ਘਰਦਿਆਂ ਨੂੰ ਤੰਗ ਕਰਕੇ ਤੈਨੂੰ ਕੀ ਮਿਲਦਾ ਸੀ ?

– ਮੈਨੂੰ ਲੱਗਦਾ ਸੀ ਕਿ ਘਰ ਦਾ ਮਾਹੌਲ ਠੀਕ ਹੋ ਜਾਵੇਗਾ। ਇਹ ਸੋਚ ਕੇ ਮੈਨੂੰ ਖੁਸ਼ੀ ਮਿਲਦੀ ਸੀ।

* ਤੂੰ ਭੂਤ ਦੇ ਨਾਂ ਤੇ ਚਿੱਠੀਆਂ ਲਿਖਦੀ ਸੀ, ਤੈਨੂੰ ਭੂਤਾਂ ਤੋਂ ਡਰ ਨਹੀਂ ਲੱਗਦਾ।

– ਅੰਕਲ, ਸਾਡੇ ਟੀਚਰ ਦੱਸਦੇ ਹੁੰਦੇ ਆ ਕਿ ਭੂਤ ਹੁੰਦੇ ਹੀ ਨਹੀਂ, ਫਿਰ ਭੂਤਾਂ ਤੋਂ ਕਾਹਦਾ ਡਰਨਾ।

* ਅੱਗੇ ਤੋਂ ਭੂਤ ਦੀਆਂ ਚਿੱਠੀਆਂ ਲਿਖੇਂਗੀ ?

– ਨਹੀਂ ਅੰਕਲ ਜੀ, ਮੈਨੂੰ ਮੁਆਫ ਕਰ ਦਿਓ। ਮੈਂ ਗਲਤੀ ਤੇ ਸਾਂ। ਅੱਗੇ ਤੋਂ ਇਹੋ ਜਿਹੀ ਗਲਤੀ ਨਹੀਂ ਕਰਾਂਗੀ। ਮੇਰੇ ਪਾਪਾ ਬੀਬੀ ਨੂੰ ਇਹ ਜ਼ਰੂਰ ਆਖ ਦਿਓ ਕਿ ਉਹ ਕੁੜੀਆਂ ਦਾ ਵੀ ਖਿਆਲ ਰੱਖਿਆ ਕਰਨ। ਦਾਰੂ ਪਾਣੀ ਪੀ ਕੇ ਲੜਾਈ ਝਗੜਾ ਨਾ ਕਰਨ।

ਛੋਟੀ ਲੜਕੀ ਨਾਲ ਕੀਤੇ ਵਾਅਦੇ ਅਨੁਸਾਰ ਪਰਿਵਾਰ ਦੇ ਮੁਖੀ ਨੂੰ ਪਰਿਵਾਰ ਵਿੱਚ ਸ਼ਾਂਤੀ ਰੱਖਣ, ਨਸ਼ੇ ਤੋਂ ਪਰਹੇਜ਼ ਕਰਨ, ਮੁੰਡੇ ਕੁੜੀਆਂ ਨੂੰ ਬਰਾਬਰ ਸਮਝਣ ਦੇ ਸੁਝਾਅ ਦਿੱਤੇ ਗਏ। ਉਸਨੇ ਖੁਸ਼ੀ ਖੁਸ਼ੀ ਇਹਨਾਂ ਤੇ ਅਮਲ ਕਰਨ ਦਾ ਭਰੋਸਾ ਦਿੱਤਾ। ਟੀਮ ਨੇ ਪਰਿਵਾਰ ਨੂੰ ਵਿਸ਼ਵਾਸ ਦਿਵਾਇਆ ਕਿ ਅੱਜ ਤੋਂ ਬਾਅਦ ਕਦੇ ਵੀ ਘਰ 'ਚ ਭੂਤ ਵੱਲੋਂ ਲਿਖੀ ਚਿੱਠੀ ਨਹੀਂ ਆਵੇਗੀ। ਤੁਹਾਡਾ ਮਸਲਾ ਹੱਲ ਹੋ ਗਿਆ ਹੈ। ਤੁਸੀਂ ਠੀਕ ਢੰਗ ਨਾਲ ਆਪਣੀ ਕਬੀਲਦਾਰੀ ਚਲਾਓ। ਦੋ ਸਾਲ ਬੀਤਣ ਦੇ ਬਾਅਦ ਵੀ ਪਰਿਵਾਰ ਵਿੱਚ ਮੁੜ ਪੁਰਾਣੀ ਘਟਨਾ ਨਹੀਂ ਵਾਪਰੀ। ਭੂਤ ਬਣ ਕੇ ਚਿੱਠੀਆਂ ਲਿਖਣ ਵਾਲੀ ਕੁੜੀ ਹੁਣ ਅਗਲੀ ਕਲਾਸ ਵਿੱਚ ਪੜ੍ਹ ਰਹੀ ਹੈ ।

ਸ.ਫਾ 26 ਦੀ ਬਾਕੀ

**ਮੋਨੀ ਬਾਬਾ .......**

ਹੇਠਾਂ ਸੁਟਦਿਆਂ ਕਿਹਾ ਕਿ ਮੇਰੇ ਵਿਚ ਕੋਈ ਸ਼ਕਤੀ ਨਹੀਂ। ਪਿੰਡ ਦੇ ਸਰਪੰਚ ਇੰਦਰ ਸਿੰਘ ਸ਼ਹਿਰੀ ਨੇ ਵੀ ਤਰਕਸ਼ੀਲਾਂ ਨਾਲ ਨਿਮਰਤਾ ਨਾਲ ਗੱਲ ਕਰਦਿਆਂ ਇਸ ਮਸਲੇ ਨੂੰ ਠਰੰਮੇ ਨਾਲ ਹੱਲ ਕਰਨ ਦਾ ਸੱਦਾ ਦਿੱਤਾ ਅਤੇ ਮੰਨਿਆ ਕਿ ਇਸ ਲੜਕੀ ਚ ਕੋਈ ਸ਼ਕਤੀ ਨਹੀਂ ਇਹ ਤਾਂ ਕੋਈ ਮਾਨਸਿਕ ਰੋਗ ਹੈ ।

ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਸਬੰਧਤ ਇਕਾਈਆਂ ਬਠਿੰਡਾ, ਰਾਮਪੁਰਾ, ਤਲਵੰਡੀ ਸਾਬੋ, ਮਾਨਸਾ ਆਦਿ ਦੇ ਤਰਕਸ਼ੀਲ ਆਗੂ ਪਹੁੰਚੇ ਹੋਏ ਸਨ। ਸਟੇਜ ਤੋਂ ਤਰਕਸ਼ੀਲ ਆਗੂਆਂ ਨੇ ਠਾਠਾਂ ਮਾਰਦੇ ਇਕੱਠ ਵਿੱਚ ਬਾਬਾ ਬਣੀ ਲੜਕੀ ਨੂੰ ਵਾਰ ਵਾਰ ਚੈਲਿੰਜ ਕੀਤਾ ਕਿ ਜੇਕਰ ਉਸ ਕੋਲ ਕੋਈ ਸ਼ਕਤੀ ਹੈ ਤਾਂ ਲੋਕ ਇਕੱਠ ਵਿਚ ਉਹ ਅਪਣੀ ਸ਼ਕਤੀ ਦਾ ਪ੍ਰਗਟਾਵਾ ਕਰੇ। ਪਰ ਉਹ ਆਪਣੀ ਹਾਰ ਮੰਨ ਕਿਸੇ ਸ਼ਰਤ ਨੂੰ ਪੂਰਾ ਨਾ ਕਰ ਸਕੀ। ਤਰਕਸ਼ੀਲ ਆਗੂਆਂ ਬਲਦੇਵ ਸਿੰਘ ਬਠਿੰਡਾ, ਰਾਮ ਸਿੰਘ ਨਿਰਮਾਣ, ਸੁਹਿੰਦਰ ਰਾਮਪੁਰਾ, ਜਗਦੇਵ ਸਿੰਘ, ਯਾਦਵਿੰਦਰ ਸਿੰਘ ਤਲਵੰਡੀ, ਐਡਵੋਕੇਟ ਅਵਤਾਰ ਸਿੰਘ, ਭੀਮ ਸੈਨ ਤਰਕ, ਡਾ. ਕੇਵਲ ਜੀਦਾ ਨੇ ਜਾਦੂ ਦੇ ਟਰਿੱਕ ਦਿਖਾਉਂਦਿਆਂ ਦੱਸਿਆ ਕਿ ਦੁਨੀਆਂ ਵਿੱਚ ਕੋਈ ਵੀ ਗੈਬੀ/ਦੈਵੀ ਸ਼ਕਤੀ ਨਹੀਂ। ਸਿਰਫ ਕੁਝ ਚਲਾਕ ਲੋਕ ਤੁਹਾਡੀ ਮਾਨਸਿਕ, ਆਰਥਿਕ ਲੁੱਟ ਕਰ ਰਹੇ ਹਨ। ਇਸ ਮੌਕੇ ਹੋਰਨਾਂ ਤੋ ਇਲਾਵਾ ਨਾਜ਼ਮ ਸਿੰਘ, ਜਗਸੀਰ (ਮਾਨਸਾ), ਇੰਦਰਜੀਤ ਝੱਬਰ (ਜੋਗਾ), ਹਰਬੰਸ ਕੁੱਬੇ (ਮੌੜ) ਵੀ ਹਾਜ਼ਰ ਸਨ।



# ਖ਼ਬਰ ਹੈ ਕਿ

## ਬੱਸ ਹਾਦਸੇ ਚ 11 ਸ਼ਰਧਾਲੂ ਹਲਾਕ

ਹਿਸਾਰ, 20 ਅਗਸਤ ਪੀ .ਟੀ.ਆਈ. ਇਥੇ 50 ਕਿਲੋਮੀਟਰ ਦੂਰ ਭਾਦਰਾ ਨੇੜੇ ਅੱਜ ਬਾਅਦ ਦੁਪਹਿਰ ਇਕ ਪ੍ਰਾਈਵੇਟ ਬੱਸ ਰੁੱਖ ਨਾਲ ਟਕਰਾਉਣ ਪਿੱਛੋ ਖੱਡ ਵਿਚ ਡਿੱਗ ਗਈ ਜਿਸ ਕਾਰਨ ਬੱਸ ਚ ਸਵਾਰ ਦੋ ਔਰਤਾਂ ਸਮੇਤ 11ਸ਼ਰਧਾਲੂ ਮਾਰੇ ਗਏ 50 ਹੋਰ ਜ਼ਖਮੀ ਹੋ ਗਏ ਜਿਨ੍ਹਾਂ ਵਿੱਚੋ 10 ਦੀ ਹਾਲਤ ਗੰਭੀਰ ਹੈ । ਇਹ ਜਾਣਕਾਰੀ ਪੁਲੀਸ ਨੇ ਦਿੱਤੀ ।

ਹਾਦਸਾਗ੍ਰਸਤ ਬੱਸ ਗੁੱਗਾਮਾੜੀ ਦੇ ਦਰਸ਼ਨਾ ਤੋਂ ਦਿਲੀ ਨੂੰ ਪਰਤ ਰਹੀ ਸੀ । ਜਦੋ ਬੱਸ ਨੋਹਾਰ ਕਰਾਸਰਿੰਗ ਨੇੜੇ ਪਹੁੰਚੀ ਤਾ ਡਰਾਈਵਰ ਕੋਲੋ ਬੱਸ ਬੇਕਾਬੂ ਹੋ ਕੇ ਰੁੱਖ 'ਚ ਜਾ ਟਕਰਾਈ ਤੇ ਖੱਡ ਵਿਚ ਡਿੱਗ ਪਈ। ਪੁਲੀਸ ਨੇ ਦੱਸਿਆ ਕਿ 11 ਵਿਅਕਤੀਆਂ ਦੀ ਮੌਕੇ ਤੇ ਹੀ ਮੋਤ ਹੋ ਗਈ । ਮ੍ਰਿਤਕਾਂ ਵਿਚੋ ਛੇ ਦੀ ਪਛਾਣ ਹੋ ਚੁੱਕੀ ਹੈ ਇਨ੍ਹਾਂ ਵਿਚ ਬ੍ਰਿਜ ਭੂਸ਼ਣ 38, ਗਣੇਸ਼ 29, ਹਰਚਰਨ 70, ਮਰਾਰੀ 50, ਪ੍ਰਕਾਸ਼ 22 ਅਤੇ ਰਾਮ ਚਰਨ 45 ਸ਼ਾਮਲ ਹਨ । ਇਹ ਸਾਰੇ ਦੱਖਣੀ ਦਿੱਲੀ ਦੀ ਅੰਬੇਦਕਰ ਬਸਤੀ ਦੇ ਵਾਸੀ ਹਨ ।

ਜ਼ਖਮੀਆਂ ਨੂੰ ਭਾਦਰਾ , ਹਿਸਾਰ ਅਤੇ ਹੋਰ ਨੇੜਨੇ ਹਸਪਤਾਲਾਂ ਵਿਚ ਦਾਖਲ ਕਰਵਾਇਆ ਗਿਆ ਹੈ । ਇਹ ਯਾਤਰੀ ਰਾਜਸਥਾਨ ਵਿੱਚ ਗੁੱਗਾ ਮੜੀ ਦੇ ਦਰਸ਼ਨ ਕਰਕੇ ਪਰਤ ਰਹੇ ਸਨ ।

ਪੰਜਾਬੀ ਟ੍ਰਿਬਿਊਨ

## ਡੇਰੇ ਦੀ ਮਰਿਆਦਾ ਭੰਗ ਕਰਨ ਤੇ ਸਾਧ ਵਿਰੁੱਧ ਮੁਕੱਦਮਾ ਦਰਜ

ਸੈਲਾ ਖੁਰਦ 15 ਸਤੰਬਰ ਥਾਣਾ ਮਾਹਿਲਪੁਰ ਅਧੀਨ ਆਉਂਦੇ ਪਿੰਡ ਸਿੰਘਪੁਰ ਵਿਚੇ ਨਿਰਮਲ ਡੇਰੇ ਦੇ ਸੰਤ ਬਾਬਾ ਭਗਵਾਨ ਸਿੰਘ ਵਿਰੁੱਧ ਪਿੰਡ ਦੇ ਲੋਕ ਅਤੇ ਪੰਚਾਇਤ ਨੇ ਡੇਰੇ ਦੀ ਮਰਿਆਦਾ ਭੰਗ ਕਰਨ ਅਤੇ ਝੂਠ ਬੋਲਣ ਦੇ ਜੁਰਮ ਵਿਚ ਡੇਰੇ ਦੇ ਸੰਤ ਵਿਰੁੱਧ ਪਰਚਾ ਦਰਜ ਕਰਵਾ ਦਿੱਤਾ ਹੈ ।

ਪਿੰਡ ਦੇ ਸਰਪੰਚ ਗੁਰਦੇਵ ਸਿੰਘ ਨੇ ਦਸਿਆ ਕਿ ਉਕਤ ਸਾਧ ਜਿਹੜਾ ਆਪਣੇ ਆਪ ਨੂੰ ਕੁਆਰਾ ਦੱਸ ਰਿਹਾ ਸੀ ਪਿੰਡ ਦੇ ਨਿਰਮਲ ਡੇਰੇ ਵਿਚ ਰਹਿ ਰਿਹਾ ਸੀ ਇਸ ਡੇਰੇ ਦੀ ਇਹ ਮਰਿਆਦਾ ਹੈ ਕਿ ਇਥੇ ਰਹਿਣ ਵਾਲਾ ਸੰਤ ਵਿਆਹ ਨਹੀ ਕਰਵਾ ਸਕਦਾ । ਉਕਤ ਸੰਤ ਨੇ ਇਕ ਵੀਹ ਕੁ ਸਾਲਾਂ ਦੀ ਲੜਕੀ ਆਪਣੇ ਕੋਲ ਡੇਰੇ ਵਿਚ ਰੱਖੀ ਹੋਈ , ਜਿਸ ਨੂੰ ਉਹ ਆਖ ਰਿਹਾ ਸੀ ਕਿ ਇਹ ਮੇਰੀ ਭੂਆ ਦੀ ਲੜਕੀ ਹੈ ਪੰਚਾਇਤ ਨੇ ਦੋ ਵਾਰ ਇਸ ਨੂੰ ਪੁੱਛਿਆ ਤਾਂ ਇਸ ਨੇ ਵਾਰ ਵਾਰ ਇਹੋ ਜਵਾਬ ਦਿਤਾ ।

ਅਖੀਰ ਇਕ ਦਿਨ ਜਿਹੜੀ ਲੜਕੀ ਮਨਜੀਤ ਕੌਰ ਇਸ ਦੇ ਕੋਲ ਰਹਿ ਰਹੀ ਸੀ ਦਾ ਸੰਤ ਨਾਲ ਝਗਾੜਾ ਹੋ ਗਿਆ । ਝਗੜਾ ਬਹੁਤ ਜ਼ਿਆਦਾ ਵਧ ਗਿਆ ਤਾਂ ਲੜਕੀ ਭੱਜ ਕੇ ਪਿੰਡ ਦੀ ਪੰਚਾਇਤ ਕੋਲ ਆ ਗਈ ਤੇ ਕਹਿਣ ਲਗੇ ਕਿ ਬਾਬੇ ਨੇ ਮੇਰੇ ਨਾਲ ਡੇਢ ਸਾਲ ਪਹਿਲਾਂ ਬਾਬਾ ਬਕਾਲਾ ਵਿਖੇ ਇਕ ਗੁਰਦੁਆਰੇ ਵਿਚ ਸਾਦੀ ਕੀਤੀ ਸੀ । ਹੁਣ ਇਹ ਮੇਰੀ ਮਾਰ ਕੁੱਟ ਬਹੁਤ ਕਰਦਾ ਹੈ 'ਹ। ਅਤੇ ਇਸ ਨੇ ਮੈਨੂੰ ਮਾਰਨ ਦੀ ਕੋਸ਼ਿਸ ਕੀਤੀ । ਇਹ ਡੇਰੇ ਚ ਬਹੁਤ ਮਾੜੇ ਕੰਮ ਕਰਦਾ ਹੈ । ਪਿੰਡ ਦੀ ਪੰਚਾਇਤ ਨੇ ਸਾਧ ਨੂੰ ਫੜ ਕੇ ਮਾਹਿਲਪੁਰ ਪੁਲਸ ਹਵਾਲੇ ਕਰ ਦਿੱਤਾ । ਪੁਲਸ ਨੇ ਉਸ ਦੀ ਪਤਨੀ ਮਨਜੀਤ ਕੌਰ ਦੇ ਬਿਆਨਾਂ ਤੇ ਆਧਾਰ 'ਤੇ ਸੰਤ ਕਹਾਉਦੇ ਇਸ ਵਿਅਕਤੀ ਵਿਰੱਧ ਧਾਰਾ 498 ਏ 506 ਤਹਿਤ ਪਰਚਾ ਦਰਜ ਕਰ ਲਿਆ ਹੈ।

ਜੱਗਬਾਣੀ

## ਪਤੀ ਨੂੰ ਠੀਕ ਕਰਨ ਬਹਾਨੇ ਤਾਂਤਰਿਕ ਵਲੋਂ ਪਤਨੀ ਨਾਲ ਬਲਾਤਕਾਰ

ਨਵੀਂ ਦਿੱਲੀ 11 ਸਤੰਬਰ : ਇੱਕ ਤਾਂਤਰਿਕ ਵਲੋਂ ਜਿਸ ਤੇ ਇਹ ਦੋਸ਼ ਲਾਇਆ ਗਿਆ ਹੈ ਕਿ ਉਸ ਨੇ 30 ਸਾਲਾਂ ਦੀ ਔਰਤ ਦੇ ਪਤੀ ਦਾ ਇਲਾਜ ਕਰਨ ਦਾ ਬਹਾਨਾ ਲਾ ਕੇ ਉਸ ਨਾਲ ਬਲਾਤਕਾਰ ਕੀਤਾ ਜਿਸ ਨੂੰ ਉਧਮ ਨਗਰ ਪੁਲਿਸ ਨੇ ਗ੍ਰਿਫਤਾਰ ਕਰ ਲਿਆ ਹੈ ।

ਦੱਸਿਆ ਜਾਂਦਾ ਹੈ ਕਿ ਡਾਕਟਰਾਂ ਨੇ ਕਿਹਾ ਸੀ ਕਿ ਇਸ ਆਦਮੀ ਦੇ ਬਚਣ ਦੀ ਕੋਈ ਆਸ ਨਹੀਂ ਤੇ ਉਸ ਦੇ ਮਾਪਿਆਂ ਨੇ ਅਜੇ ਕੁਮਾਰ ਭਾਰਤੀ ਨਾਂ ਤੇ ਤਾਂਤਰਿਕ ਨਾਲ ਸੰਪਰਕ ਕੀਤਾ । ਜਿਸ ਨੇ ਕਿਹਾ ਕਿ ਪੂਜਾ ਦਾ ਪ੍ਰਬੰਧ ਕੀਤਾ ਜਾਵੇ ਅਤੇ ਔਰਤ ਦਾ ਪਤੀ ਠੀਕ ਹੋ ਜਾਵੇਗਾ । ਤਾਂਤਰਿਕ ਪਰਿਵਾਰ ਦੇ ਘਰ ਆਇਆ ਅਤੇ ਕਿਹਾ ਕਿ ਉਸ ਆਦਮੀ ਦੀ ਪਤਨੀ ਨੂੰ ਉਸ ਕੋਲ ਇਕੱਲਿਆਂ ਰਹਿਣ ਦਿੱਤਾ ਜਾਵੇ । ਉਸ ਨੇ ਇਸ ਔਰਤ ਨਾਲ ਬੁਰਾ ਵਿਹਾਰ ਕੀਤਾ । ਔਰਤ ਨੇ ਇਹ ਗੱਲ ਆਪਣੇ ਸਹੁਰਿਆਂ ਨੂੰ ਦੱਸੀ ਪਰ ਉਨਾਂ ਨੇ ਇਸ ਗੱਲ ਨੂੰ ਅੱਖੋਂ ਓਹਲੇ ਕਰ ਦਿੱਤਾ ਕਿਉਂਕਿ ਉਨ੍ਹਾਂ ਦੇ ਬੇਟੇ ਦੀ ਜਾਨ ਖਤਰੇ ਵਿਚ ਸੀ । ਇਹ ਤਾਂਤਰਿਕ 4 ਸਤੰਬਰ ਨੂੰ ਫਿਰ ਇਸ ਪਰਿਵਾਰ ਦੇ ਘਰ ਆਇਆ ਤੇ ਕਿਹਾ ਕਿ ਕੇਵਲ ਬੀਮਾਰ ਦੀ ਪਤਨੀ ਹੀ ਪੂਜਾ ਲਈ ਉਸ ਦੇ ਨਾਲ ਬੈਠੇਗੀ । ਤਾਂਤਰਿਕ ਨੇ ਅੰਦਰੋਂ ਦਰਵਾਜਾ ਲਾ ਲਿਆ ਅਤੇ ਔਰਤ ਨਾਲ ਦੋ ਵਾਰੀ ਬਲਾਤਕਾਰ ਕੀਤਾ । ਇਹ ਔਰਤ ਫਿਰ ਆਪਣੇ ਮਾਪਿਆਂ ਕੋਲ ਗਈ ਤੇ ਉਨ੍ਹਾਂ ਨੂੰ ਸਾਰੀ ਕਹਾਣੀ ਦੱਸੀ । ਲੜਕੀ ਦੇ ਮਾਪਿਆਂ ਨੇ ਇਸ ਸਬੰਧ ਵਿਚ ਪੁਲਿਸ ਨੂੰ ਸੂਚਿਤ ਕੀਤਾ ਜਿਸ ਨੇ ਤਾਂਤਰਿਕ ਨੂੰ ਗ੍ਰਿਫਤਾਰ ਕਰ ਲਿਆ ।

# .... ਮੰਨਤ ਬਾਬਿਆਂ ਦੀ ਕੀ ਤਾਰੂ

ਰਾਮ ਸਵਰਨ ਸਿੰਘ

ਸਾਡੇ ਸਮਾਜ ਵਿੱਚ ਜੀਵਨ ਦੇ ਹਰ ਮੋੜ ਤੇ ਅੰਧਵਿਸ਼ਵਾਸਾਂ ਦਾ ਬੋਲਬਾਲਾ ਹੈ। ਮੰਨਤ ਮੰਨਣਾ ਜਾਂ ਸੁੱਖ ਸੁੱਖਣਾ ਸਾਡੇ ਬਹੁਗਿਣਤੀ ਲੋਕਾਂ ਦਾ ਵਿਸ਼ਵਾਸ ਹੈ । ਜਦ ਕਿਸੇ ਨੂੰ ਆਪਣੇ ਜੀਵਨ ਵਿੱਚ ਕਿਸੇ ਚੀਜ ਦੀ ਘਾਟ ਹੁੰਦੀ ਹੈ ਤਾਂ ਉਹ ਉਸਦੀ ਪੂਰਤੀ ਲਈ ਆਪਣੇ ਬਾਬੇ, ਸੰਤ, ਦੇਵੀ ਦੇਵਤੇ ਤੋਂ ਮੰਨਤ ਮੰਗਦਾ ਹੈ, ਸੁੱਖ ਸੁੱਖਦਾ ਹੈ। ਇਸ ਅੰਧ ਵਿਸ਼ਵਾਸ ਦੀਆਂ ਜੜ੍ਹਾਂ ਸਾਡੇ ਸਭਿਆਚਾਰ ਵਿੱਚ ਮੌਜੂਦ ਹਨ। ਜਦ ਆਦਮੀ ਕਿਸੇ ਮੁਸ਼ਕਲ ਦਾ ਸ਼ਿਕਾਰ ਹੋ ਜਾਂਦਾ ਹੈ, ਉਸਨੂੰ ਕੋਈ ਰਸਤਾ ਨਜ਼ਰ ਨਜ਼ਰ ਨਹੀਂ ਆਉਂਦਾ ਸਗੋਂ ਚੁਫ਼ੇਰੇ ਹਨੇਰਾ ਨਜ਼ਰ ਆਉਂਦਾ ਹੈ। ਉਸਦੀ ਕੋਈ ਬਾਂਹ ਨਹੀਂ ਫੜ੍ਹਦਾ ਤਾਂ ਅਜਿਹੀ ਹਾਲਤ ਵਿੱਚ ਦੇਵੀ ਦੇਵਤਿਆਂ ਤੋਂ ਸਹਾਰਾ ਲੋਚਦਾ ਹੈ । ਮੰਨਤ ਮੰਨਣ ਦੇ ਰਾਹ ਪੈਂਦਾ ਹੈ। ਕੋਈ ਪੁੱਤਰ ਪ੍ਰਾਪਤੀ ਦੀ, ਕੋਈ ਧਨ ਪ੍ਰਾਪਤੀ ਦੀ, ਕੋਈ ਸੰਤਾਨ ਸੁਖ ਹਾਸਲ ਕਰਨ ਲਈ, ਕੋਈ ਨੌਕਰੀ ਲੈਣ ਲਈ ਤੇ ਕੋਈ ਜੀਵਨ ਵਿੱਚ ਸਫ਼ਲਤਾ ਹਾਸਲ ਕਰਨ ਲਈ ਸੁੱਖ ਸੁਖਦਾ ਹੈ। ਪਰ ਅਜਿਹਾ ਉਹ ਮਨੁੱਖ ਹੀ ਕਰਦੇ ਹਨ ਜਿਹਨਾਂ ਨੂੰ ਆਪਣੇ ਆਪ ਤੇ ਵਿਸ਼ਵਾਸ ਨਹੀਂ ਹੁੰਦਾ। ਜਿਹੜੇ ਮੁਸ਼ਕਲਾਂ ਨੂੰ ਸਿੱਧੇ ਮੱਥੇ ਟੱਕਰਨ ਦੇ ਸਮਰੱਥ ਨਹੀਂ ਹੁੰਦੇ। ਜਿਹਨਾਂ ਲਈ ਜੀਵਨ ਇੱਕ ਸੰਘਰਸ਼ ਨਹੀਂ ਬਲਕਿ ਸੁਪਨਾ ਹੁੰਦਾ ਹੈ। ਜਿਹੜੇ ਅਗਿਆਨੀ ਹੁੰਦੇ ਹਨ। ਉਹਨਾਂ ਨੂੰ ਹਰ ਵਕਤ ਆਪਣੀ ਮੰਨਤ ਦਾ ਹੀ ਫਿਕਰ ਹੁੰਦਾ ਹੈ। ਉਹਨਾਂ ਦੀ ਸੋਚ ਇਸਤੋਂ ਅੱਗੇ ਨਹੀਂ ਤੁਰਦੀ । ਜੀਵਨ ਵਿੱਚ ਇੱਕ ਪੱਖ ਚੰਗਾ ਜਾਂ ਮਾੜਾ ਤਾਂ ਅਵੱਸ਼ ਵਾਪਰਦਾ ਹੈ ਜਿਸ ਵਿੱਚ ਜ਼ਿਆਦਾਤਰ ਮਨੁੱਖ ਤੇ ਉੱਥੋਂ ਦੀਆਂ ਹਾਲਤਾਂ ਦਾ ਹੱਥ ਉੱਪਰ ਹੁੰਦਾ ਹੈ। ਆਦਮੀ ਦੇ ਉੱਦਮ ਤੋਂ ਬਿਨਾਂ ਕੁਝ ਵੀ ਨਹੀਂ ਵਾਪਰਦਾ। ਜਦ ਕੋਈ ਧਨ ਹਾਸਲ ਕਰਕੇ ਮਾਲਾ ਮਾਲ ਹੋਣ ਦੀ ਮੰਨਤ ਮੰਗਦਾ ਹੈ ਤਾਂ ਉਹ ਇਸਦੀ ਪ੍ਰਾਪਤੀ ਲਈ ਖੁਦ ਵੀ ਸਿਰਤੋੜ ਯਤਨ ਕਰਦਾ ਹੈ। ਹਰ ਜਾਇਜ਼ ਨਜਾਇਜ਼ ਢੰਗ ਅਪਨਾਉਂਦਾ ਹੈ । ਜੇਕਰ ਕੋਈ ਨੌਕਰੀ ਲਈ ਸੁੱਖ ਸੁਖਦਾ ਹੈ ਤਾਂ ਪਹਿਲਾਂ ਉਹ ਨੌਕਰੀ ਦੀਆਂ ਸ਼ਰਤਾਂ ਜਰੂਰ ਪੂਰੀਆਂ ਕਰਦਾ ਹੈ । ਜੇਕਰ ਕੋਈ ਵਿਦਿਆਰਥੀ ਪ੍ਰੀਖਿਆ ਵਿੱਚੋਂ ਪਾਸ ਹੋਣ ਦੀ ਮੰਨਤ ਮੰਗਦਾ ਹੈ ਤਾਂ ਪੇਪਰ ਖਾਲੀ ਛੱਡਕੇ ਨਹੀਂ ਆਉਂਦਾ। ਪੁੱਤਰ ਜਾਂ ਸੰਤਾਨ ਦੀ ਪ੍ਰਾਪਤੀ ਲਈ ਉਸਨੂੰ ਡਾਕਟਰਾਂ ਦੀ ਸਹਾਇਤਾ ਅਵੱਸ਼ ਲੈਣੀ ਪੈਂਦੀ ਹੈ। ਕਹਿਣ ਦਾ ਮਤਲਬ ਇਕੱਲੀ ਮੰਨਤ ਮੰਗਣ ਨਾਲ ਕੰਮ ਨਹੀਂ ਬਣਦਾ । ਆਪ ਨੂੰ ਵੀ ਹੀਲਾ ਕਰਨਾ ਪੈਂਦਾ ਹੈ ਪਰ ਜੇਕਰ ਆਦਮੀ ਦੇ ਯਤਨ ਤੇ ਮਿਹਨਤ ਹੀ ਰੰਗ ਲਿਆਉਂਦੀ ਹੈ ਤਾਂ ਮੰਨਤ ਮੰਗਣ ਦਾ ਕੀ ਲਾਭ? ਬੱਸ ਇਹੋ ਹੀ ਸੋਚਣ ਦਾ ਸੁਆਲ ਹੈ । ਇਸ ਸੁਆਲ ਨੂੰ ਵੇਖਿਆਂ ਪਰਖਿਆਂ ਇਹ ਸੱਚ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਮੰਨਤ ਮੰਨਣਾ, ਸੁੱਖ ਸੁੱਖਣਾ ਮਹਿਜ਼ ਇਕ ਅੰਧਵਿਸ਼ਵਾਸ਼ ਹੈ । ਜੇਕਰ ਮੰਨਤ ਮੰਗਣ ਨਾਲ ਅਮਲੀ ਰੂਪ ਵਿਚ ਜੀਵਨ ਦਾ ਕੋਈ ਮਸਲਾ ਹੱਲ ਹੋ ਸਕਦਾ ਹੁੰਦਾ ਤਾਂ ਕਿਸੇ ਨੂੰ ਵੀ ਦੁੱਖ ਦਾ ਸਾਹਮਣਾ ਨਾ ਕਰਨਾ ਪੈਂਦਾ। ਹਰ ਕੋਈ ਜੀਵਨ ਦੀ ਖੁਸ਼ੀ ਦਾ ਆਨੰਦ ਮਾਣਦਾ । ਘੱਟੋ ਘੱਟ ਸਾਡੇ ਦੇਸ਼ ਵਿੱਚ ਤਾਂ ਲੋਕਾਂ ਨੂੰ ਕੋਈ ਕੰਮ ਕਰਨ ਦੀ ਵੀ ਲੋੜ ਮਹਿਸੂਸ ਨਾ ਹੁੰਦੀ। ਪਰ ਲਾਈਲੱਗ ਲੋਕਾਂ ਵੱਲੋਂ ਮੰਨਤਾਂ ਮੰਗਣ ਦੇ ਬਾਵਜੂਦ ਵੀ ਵਾਪਰਦਾ ਬਿਲਕੁਲ ਉਲਟ ਹੈ। ਮਸਲਨ ਛੋਟੀ ਉਮਰੇ ਬਿਮਾਰੀਆਂ ਦਾ ਸ਼ਿਕਾਰ ਬਣਦੇ ਬੱਚਿਆਂ ਦੀ ਮਾਵਾਂ ਉਹਨਾਂ ਦੀ ਲੰਬੀ ਉਮਰ ਦੀ ਮੰਨਤ ਵੀ ਮੰਗਦੀਆਂ ਹਨ। ਹਰ ਰੋਜ਼ ਬੱਸਾਂ ਗੱਡੀਆਂ ਵਿੱਚ ਸਫਰ ਕਰਦੇ ਮੁਸਾਫ਼ਰ, ਜਿਹੜੇ ਹਾਦਸਿਆਂ ਵਿੱਚ ਮੌਤ ਦੀ ਗੋਦ ਵਿੱਚ ਜਾਂ ਪਹੁੰਚਦੇ ਹਨ, ਉਹਨਾਂ ਦੀ ਸਲਾਮਤੀ ਦੀ ਮੰਨਤ ਹਰ ਵਕਤ ਉਨ੍ਹਾਂ ਦੇ ਸਨੇਹੀਆਂ ਦੇ ਹੋਠਾਂ ਤੇ ਰਹਿੰਦੀ ਹੈ। ਸਰਹੱਦਾਂ ਤੇ ਲੜਨ ਵਾਲੇ ਫੌਜੀਆਂ ਲਈ ਮੰਨਤ ਕਿਉਂ ਅਸਰ ਨਹੀਂ ਕਰਦੀ ਜਿੱਥੇ ਮੌਤ ਹਰ ਵਕਤ ਸਿਰਾਂ ਤੇ ਮੰਡਰਾਉਂਦੀ ਹੈ। ਪਿਛਲੇ ਸਮੇਂ ਚ ਕਾਰਗਿਲ ਦੀਆਂ ਉਚੀਆਂ ਚੋਟੀਆਂ ਤੇ ਜਾਨਾਂ ਵਾਰਨ ਵਾਲੇ ਫੌਜੀਆਂ ਦੀ ਲੰਬੀ ਉਮਰ ਤੇ ਸਹੀ ਸਲਾਮਤ ਵਾਪਸ ਮੁੜਨ ਦੀ ਸੁੱਖ ਕਿਸਨੇ ਨਹੀਂ ਸੀ ਸੁੱਖੀ? ਇਹ ਤਾਂ ਦੂਸਰਿਆਂ ਲਈ ਮੰਗੀ ਗਈ ਮੰਨਤ ਦਾ ਹਾਲ ਹੈ ਪਰ ਅਸੀਂ ਆਪਣੇ ਅਮਲੀ ਜੀਵਨ ਵਿੱਚ ਅਨੇਕਾਂ ਅਜਿਹੀਆਂ ਘਟਨਾਵਾਂ ਵੇਖਦੇ ਹਾਂ ਜਦ ਆਪਣੀ ਮੰਨਤ ਮਨਵਾਉਣ ਖਾਤਿਰ ਧਾਰਮਿਕ ਸਥਾਨਾਂ ਅਤੇ ਡੇਰਿਆਂ ਉੱਪਰ ਜਾਂਦੇ ਸ਼ਰਧਾਲੂ ਹਾਦਸਿਆਂ ਦਾ ਸ਼ਿਕਾਰ ਹੋ ਕੇ ਆਪਣੀ ਜ਼ਿੰਦਗੀ ਤੋਂ ਵੀ ਹੱਥ ਧੋ ਬੈਠਦੇ ਹਨ । ਕਈ ਵਾਰ ਹਾਦਸਿਆਂ ਦਾ ਸ਼ਿਕਾਰ ਹੋ ਕੇ ਜ਼ਿੰਦਗੀ ਮੌਤ ਵਿਚਕਾਰ ਲਟਕਦੇ ਰਹਿੰਦੇ ਹਨ । ਅਜਿਹੇ ਅਮਲ ਵਿੱਚੋਂ ਵੀ ਲਾਈਲੱਗ ਸ਼ਰਧਾਲੂ ਆਪਣੀਆਂ ਮੰਨਤਾਂ ਪੂਰੀਆਂ ਹੋਣ ਦਾ ਪ੍ਰਚਾਰ ਕਰਦੇ ਹਨ । ਜਦ ਕਿ ਕਿਸੇ ਡੇਰੇ ਦਾ ਸੰਚਾਲਕ ਅਖੌਤੀ ਬਾਬਾ, ਸਾਧ ਸੰਤ, ਕੋਈ ਦੇਵੀ ਦੇਵਤਾ ਜਾਂ ਪੀਰ ਫ਼ਕੀਰ ਮਨੁੱਖ ਦੀ ਮੰਨਤ ਪੂਰੀ ਹਰਗਿਜ਼ ਨਹੀਂ ਕਰਦਾ ਬਲਕਿ ਕਿਸੇ ਕੰਮ ਜਾਂ ਸਫ਼ਲਤਾ ਪਿੱਛੇ ਮਨੁੱਖੀ ਹੱਥਾਂ ਦਾ ਜਸ ਹੀ ਹੁੰਦਾ ਹੈ ਜੇਕਰ ਮੰਨਤਾਂ ਪੂਰੀਆਂ ਕਰਨ ਦਾ ਵਿਸ਼ਵਾਸ ਕਿਸੇ ਹਾਲਤ ਵਿੱਚ ਵੀ ਸੰਭਵ ਹੁੰਦਾ ਤਾਂ 33 ਕਰੋੜ ਦੇਵੀ ਦੇਵਤਿਆਂ ਦੀ ਧਰਤੀ ਤੇ ਦਿਨ ਰਾਤ ਉਪਾਸਨਾ ਕਰਨ ਵਾਲੇ ਭਾਰਤੀਆਂ ਦੀ ਘੱਟੋ ਘੱਟ ਗਰੀਬੀ ਜਰੂਰ ਦੂਰ ਹੋ ਗਈ ਹੁੰਦੀ । ਮੰਨਤਾਂ ਮੰਨਣ ਮਨਵਾਉਣ ਦਾ ਚੱਕਰ ਡੇਰਿਆਂ ਦੀ ਅਜਿਹੀ ਸਾਜ਼ਿਸ ਹੈ ਜਿਹੜੀ ਮਨੁੱਖ ਨੂੰ ਆਪਣਾ ਗੁਲਾਮ ਬਣਾ ਕੇ ਰੱਖਣਾ ਚਾਹੁੰਦੀ ਹੈ । ਇਹ ਇੱਕ ਅਜਿਹਾ ਅੰਧਵਿਸ਼ਵਾਸ ਹੈ ਜਿਹੜਾ ਸਾਨੂੰ ਸਫਲਤਾ ਦੇ ਮਾਰਗ ਤੋਂ ਭਟਕਾਉਂਦਾ ਹੈ ਤੇ ਲਕੀਰ ਦੇ ਫ਼ਕੀਰ ਬਣਨ ਲਈ ਪ੍ਰੇਰਿਤ ਕਰਦਾ ਹੈ । ਮਨੁੱਖ ਦੇ ਪਹਾੜਾਂ ਨੂੰ ਚੀਰ ਸਕਣ ਵਾਲੇ ਹੌਂਸਲੇ ਨੂੰ ਲਾਈਲੱਗ ਸ਼ਰਧਾਲੂਆਂ ਦੀ ਭੀੜ ਵਿਚ ਤਬਦੀਲ ਕਰਦਾ ਹੈ । ਅਜਿਹੀਆਂ ਅਲਾਮਤਾਂ ਤੋਂ ਬਚਣ ਲਈ ਸਾਨੂੰ ਇੱਕ ਦੂਸਰੇ ਦੀ ਮੱਦਦ ਕਰਕੇ ਆਪਸੀ ਭਾਈਚਾਰੇ, ਏਕਤਾ ਨੂੰ ਮਜਬੂਤ ਕਰਕੇ ਵਿਗਿਆਨਕ ਪਹੁੰਚ ਨੂੰ ਅਪਨਾਉਣਾ ਚਾਹੀਦਾ ਹੈ। ਅਮਲ ਵਿੱਚ ਇਹ ਕਥਨ ਬਿਲਕੁਲ ਸੱਚਾਈ ਤੇ ਆਧਾਰਿਤ ਹੈ ਕਿ 'ਬੰਦਾ ਬੰਦੇ ਦਾ ਹੈ ਦਾਰੂ, ਮੰਨਤ ਬਾਬਿਆਂ ਦੀ ਕੀ ਤਾਰੂ।'





# ਘੋੜੇ ਅੱਗੇ ਗੱਡਾ ਨਾ ਜੋੜੋ, ਸ਼ਹੀ ਧਾਰਨਾਵਾਂ ਅੱਗੇ ਲਿਆਓ

ਹਰਭਜਨ ਸਿੰਘ ਲੁਧਿਆਣਾ

ਪਿੱਛੇ ਜਿਹੇ ਸੁਰਜੀਤ ਢਿੱਲੋਂ ਨੇ ਆਪਣੀ ਲਿਖਤ 'ਮਨੁੱਖੀ ਸੁਭਾਓ ਉੱਪਰ ਵਿਰਸੇ ਦਾ ਪ੍ਰਭਾਵ' ਰਾਹੀਂ ਜੀਨ ਥਿਊਰੀ ਦੀ ਵਿਆਖਿਆ ਕਰਦਿਆਂ ਕੁਝ ਵੱਖਰੀਆਂ ਧਾਰਨਾਵਾਂ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਤਰਕਸ਼ੀਲ ਵਿੱਚ ਹੀ ਉਸ ਤੋਂ ਬਾਅਦ ਦੇ ਮਹੀਨਿਆਂ 'ਚ ਛਪੀਆਂ ਲਿਖਤਾਂ ਨੇ ਇਹ ਸਾਫ਼ ਕਰ ਦਿੱਤਾ ਸੀ ਕਿ ਢਿਲੋਂ ਸਾਹਿਬ ਵੱਲੋਂ ਅੱਗੇ ਲਿਆਂਦੀਆਂ ਧਾਰਨਾਵਾਂ, ਨਾ ਤਾਂ ਇਤਿਹਾਸਕ ਪ੍ਰਸੰਗ ਵਿੱਚ ਤੇ ਨਾ ਹੀ ਵਿਗਿਆਨਕ ਪਰਖ ਦੀ ਕਸਵੱਟੀ ਉੱਪਰ ਅਤੇ ਨਾ ਹੀ ਤਰਕਸ਼ੀਲ ਸੁਸਾਇਟੀ ਦੀ ਸਮਝ ਅਨੁਸਾਰ ਵਿਸ਼ਾਲ ਲੋਕਾਈ ਦੇ ਹਿਤਾਂ ਅਤੇ ਲੋੜਾਂ ਦੇ ਅਨੁਸਾਰੀ ਹਨ ਸਗੋਂ ਉਲਟ ਸਿੱਟੇ ਕੱਢਦੀਆਂ ਹਨ ।

ਪਰ ਲੇਖਕ ਨੇ ਜੁਲਾਈ '99 ਅੰਕ 'ਚ ਛਪੀ ਆਪਣੀ ਇੰਟਰਵਿਊ 'ਚ ਇਸ ਮਸਲੇ ਨੂੰ ਆਪਣੀ ਪਹਿਲੀ ਗੱਲ ਦੇ ਹੱਕ ਵਿੱਚ ਖੜਦਿਆਂ ਮੁੱਖ ਤੌਰ ਤੇ ਸਾਡੇ ਉੱਪਰ 'ਘੋੜੇ ਅੱਗੇ ਗੱਡਾ ਬੰਨਣ ਵਾਲੇ' ਅਤੇ ਪੂਰਵ ਧਾਰਨਾਵਾਂ ਨਾਲ ਬੱਝੇ ਹੋਏ ਹੋਣ ਦਾ ਦੋਸ਼ ਲਾਇਆ ਹੈ। ਅਖੀਰ 'ਚ ਆਪਣੀ ਅਸਪਸ਼ਟ ਧਾਰਨਾ ਦਾ ਪ੍ਰਗਟਾਵਾ ਵੀ ਕੀਤਾ ਹੈ ਕਿ ਵਿਰਸੇ ਅਤੇ ਵਾਤਾਵਰਣ ਦਾ ਸੁਆਲ ਬੜਾ ਉਲਝਿਆ ਹੋਇਆ ਹੈ। ਸਾਨੂੰ ਪੂਰਵ ਧਾਰਨਾਵਾਂ ਤੋਂ ਬਚਦੇ ਹੋਏ ਵਿਗਿਆਨਕ ਖੋਜ ਜਾਰੀ ਰੱਖਣੀ ਚਾਹੀਦੀ ਹੈ।

ਪਹਿਲਾਂ ਆਪਾਂ ਧਾਰਨਾਵਾਂ ਦੀ ਗੱਲ ਤੋਂ ਹੀ ਸ਼ੁਰੂ ਕਰਦੇ ਹਾਂ। ਮੈਂ ਪੂਰਵ ਅਤੇ ਨਵੀਆਂ ਧਾਰਨਾਵਾਂ ਦੀ ਥਾਂ ਠੀਕ ਅਤੇ ਗਲਤ ਧਾਰਨਾਵਾਂ ਕਹਿਣ ਨੂੰ ਹੀ ਠੀਕ ਸਮਝਦਾ ਹਾਂ। ਮੈਂ ਸਮਝਦਾ ਹਾਂ ਕਿ ਧਾਰਨਾਵਾਂ ਕਹਿਣ ਨੂੰ ਹੀ ਠੀਕ ਸਮਝਦਾ ਹਾਂ। ਮੈਂ ਸਮਝਦਾ ਹਾਂ ਕਿ ਮਸਲਾ ਕੋਈ ਵੀ ਹੋਵੇ, ਹਰ ਗੱਲ ਕਰ ਰਹੇ ਮਨੁੱਖ ਦੀਆਂ ਧਾਰਨਾਵਾਂ ਹੁੰਦੀਆਂ ਹਨ। ਉਹ ਧਾਰਨਾਵਾਂ ਗਲਤ ਜਾਂ ਠੀਕ ਹੀ ਹੋ ਸਕਦੀਆਂ ਹਨ। ਅਸੀਂ ਪਦਾਰਥਵਾਦੀ ਵਿਚਾਰਧਾਰਾ ਦੇ ਹਾਮੀ ਤਰਕਸ਼ੀਲ ਹੋਣ ਕਰਕੇ, ਲੋਕਾਂ 'ਚ ਪਈਆਂ ਇਹਨਾਂ ਧਾਰਨਾਵਾਂ ਦੀ ਪੁਣਛਾਣ ਕਰਨੀ ਹੈ। ਇਤਿਹਾਸਕ ਸਿੱਟਿਆਂ, ਲੋਕਾਂ ਦੇ ਹਿੱਤਾਂ ਅਤੇ ਵਿਗਿਆਨਕ ਖੋਜਾਂ ਨੂੰ ਆਧਾਰ ਬਣਾਉਂਦਿਆਂ ਇਹਨਾਂ ਧਾਰਨਾਵਾਂ ਵਿੱਚੋਂ ਗਲਤ ਅਤੇ ਠੀਕ ਦੋਨਾਂ ਤਰ੍ਹਾਂ ਦੀਆਂ ਧਾਰਨਾਵਾਂ ਦੀ ਪਹਿਚਾਣ ਕਰਨੀ ਹੈ। ਇਸ ਤਰ੍ਹਾਂ ਗਲਤ ਧਾਰਨਾਵਾਂ ਰੱਦ ਕਰਦਿਆਂ, ਠੀਕ ਧਾਰਨਾਵਾਂ ਨੂੰ ਅੱਗੇ ਵਧਾਉਣਾ ਹੁੰਦਾ ਹੈ। ਫਿਰ ਇਹਨਾਂ ਠੀਕ ਧਾਰਨਾਵਾਂ ਦੇ ਆਧਾਰ ਤੇ, ਸਮਾਜ ਅੰਦਰ ਵਾਪਰਦੀਆਂ ਘਟਨਾਵਾਂ ਅਤੇ ਮਸਲਿਆਂ ਦੀ ਵਿਆਖਿਆ, ਲੋਕਾਂ ਦੀਆਂ ਮੌਜੂਦਾ ਲੋੜਾਂ ਦੇ ਲਈ ਅਤੇ ਸਮਾਜਿਕ ਹਾਲਤਾਂ ਅਨੁਸਾਰ ਕਰਨੀ ਹੁੰਦੀ ਹੈ ਤਾਂਕਿ ਲੋਕਾਂ ਨੂੰ ਅਧਿਆਤਮਕ ਸੋਚਣ ਢੰਗ ਅਤੇ ਜੀਵਨ ਜਾਚ ਛੱਡ ਕੇ ਪਦਾਰਥਵਾਦੀ ਤਰਕਸ਼ੀਲ ਵਿਗਿਆਨਕ ਸੋਚਣ ਢੰਗ ਤੇ ਜੀਵਨ ਜਾਂਚ ਅਪਨਾਉਣ ਤੇ ਉਸਾਰਨ ਲਈ ਪ੍ਰੇਰਿਆ ਜਾ ਸਕੇ। ਇਸ ਤਰਾਂ ਕਰਕੇ ਹੀ ਅਸੀਂ ਵਿਗਿਆਨ ਦੀਆਂ ਨਵੀਆਂ ਖੋਜਾਂ ਨੂੰ ਵਿਸ਼ਾਲ ਲੁਕਾਈ ਅਤੇ ਕੁਦਰਤ ਦੇ ਸਹੀ ਵਧਾਰੇ ਵੱਲ ਵਿਕਸਤ ਕਰਨ ਦੇ ਮਦਦਗਾਰ ਹੋਵਾਂਗੇ ਨਾਂਕਿ ਅੱਜ ਮੁੱਖ ਰੂਪ 'ਚ ਲੁਟੇਰੀ ਜਮਾਤ ਦੇ ਹਿਤਾਂ ਅਨੁਸਾਰ ਚਲ ਰਹੀ ਵਿਗਿਆਨਕ ਖੋਜ 'ਚੋਂ ਨਿੱਤ ਨਵੀਆਂ ਧਾਰਨਾਵਾਂ ਬਣਾਉਂਦੇ ਰਹੀਏ। ਇਸ ਤਰਾਂ ਕਰਕੇ ਅਸੀਂ ਸਿਰਫ ਤੇ ਸਿਰਫ, ਅੱਜ ਪੁੱਠੇ ਗੇੜ 'ਚ ਘੁੰਮ ਰਹੇ ਭਾਰੂ ਮਨੁੱਖੀ ਸਮਾਜ ਅਤੇ ਕੁਦਰਤ ਦੇ ਗੇੜ ਨੂੰ ਉਲਟੇ ਪਾਸਿਓਂ ਦਖਲ ਅੰਦਾਜ ਹੋ ਰਹੀ ਮਨੁੱਖੀ ਦਖਲ ਅੰਦਾਜੀ (ਜਿਸ ਦਾ ਸਿੱਟਾ ਪ੍ਰਦੂਸ਼ਨ ਤੇ ਮਨੁੱਖ ਨੂੰ ਚਿੰਬੜ ਰਹੇ ਮਾਨਸਿਕ ਰੋਗ ਤੇ ਹੋਰ ਲਾਇਲਾਜ ਬਿਮਾਰੀਆਂ ਹਨ) ਲਈ ਵੀ ਸਹਾਈ ਹੋਵਾਂਗੇ। ਜੋ ਕਿ ਤਰਕਸ਼ੀਲ ਪੇਪਰ ਅਤੇ ਤਰਕਸ਼ੀਲ ਸੁਸਾਇਟੀ ਨੂੰ ਕਦੇ ਵੀ ਪ੍ਰਵਾਨ ਨਹੀਂ ਹੋਵੇਗਾ।

ਇਸ ਤਰਾਂ ਧਾਰਨਾਵਾਂ ਹੋਣੀਆਂ ਕੋਈ ਗਲਤ ਗੱਲ ਨਹੀਂ ਹੁੰਦੀ। ਜੇ ਸਾਡੀਆਂ ਧਾਰਨਾਵਾਂ ਲੋਕ ਸਮੱਸਿਆ ਅਤੇ ਲੋਕ ਪੱਖੀ ਵਿਗਿਆਨਕ ਖੋਜਾਂ ਦੀ ਵਿਆਖਿਆ ਸਹੀ ਕਰਦੀਆਂ ਹਨ ਤਾਂ ਠੀਕ ਧਾਰਨਾਵਾਂ ਹਨ। ਸਾਨੂੰ ਉਹਨਾਂ ਧਾਰਨਾਵਾਂ ਦੀ ਵਰਤਮਾਨ ਦੀ ਵਿਆਖਿਆ ਲਈ ਵਰਤੋਂ ਕਰਨੀ ਚਾਹੀਦੀ ਹੈ। ਉਹਨਾਂ ਧਾਰਨਾਵਾਂ ਉੱਪਰ ਹੀ ਭਵਿੱਖ ਲਈ ਨਵੇਂ ਕਾਰਜਾਂ ਅਤੇ ਨਵੀਆਂ ਸੰਭਾਵਨਾਵਾਂ ਦੀ ਵਿਆਖਿਆ ਕਰਨੀ ਹੁੰਦੀ ਹੈ। ਹਾਂ, ਜੇ ਸਾਡੀਆਂ ਧਾਰਨਾਵਾਂ ਅੱਜ ਦੀ ਹਾਲਤ ਦੀ ਸਹੀ ਵਿਆਖਿਆ ਨਹੀਂ ਕਰਦੀਆਂ, ਵਿਸ਼ਾਲ ਲੋਕਾਈ ਦੇ ਹਿਤਾਂ 'ਚ ਜਾਣ ਦੀ ਥਾਂ ਮਨੁੱਖੀ ਇਤਿਹਾਸ ਦੇ ਪਹੀਏ ਨੂੰ ਪੁੱਠਾ ਗੇੜ ਦੇਣ 'ਚ ਸਹਾਈ ਹੁੰਦੀਆਂ ਹਨ ਅਤੇ ਨਵੀਆਂ ਵਿਗਿਆਨਕ ਖੋਜਾਂ ਦੀ ਲੋਕ ਹਿਤਾਂ ਦੇ ਅਨੁਸਾਰ ਵਿਆਖਿਆ ਨਹੀਂ ਕਰਦੀਆਂ ਤਾਂ ਉਹਨਾਂ ਨੂੰ ਬਦਲਣ 'ਚ ਕੋਈ ਹਰਜ਼ ਨਹੀਂ। ਲੇਖਕ ਦੀ ਲਿਖਤ ਦੇ ਜਵਾਬ 'ਚ ਛਪੀਆਂ ਲਿਖਤਾਂ ਨੇ ਜਿੱਥੇ ਸਾਡੇ ਵਿਚਾਰਾਂ ਨੂੰ ਸਪੱਸ਼ਟ ਕੀਤਾ ਉੱਥੇ ਡਾ. ਹਰੀਸ਼ ਮਲੋਤਰਾ ਬਰਮਿੰਘਮ ਨੇ ਇਹ ਵੀ ਸਪਸ਼ਟ ਕੀਤਾ ਸੀ ਕਿ ਢਿੱਲੋਂ ਸਾਹਿਬ ਦੇ ਇਹ ਵਿਚਾਰ ਨਵੇਂ ਨਹੀਂ ਸਗੋਂ ਅੱਜ ਤੋਂ ਸਦੀਆਂ ਪਹਿਲਾਂ ਦੇ ਲੇਖਕਾਂ ਨੇ ਵੀ ਅਜਿਹੇ ਗਲਤ ਵਿਚਾਰ ਪ੍ਰਗਟਾਏ ਸਨ। (ਦੇਖੋ ਸਫਾ 28 ਤਰਕਸ਼ੀਲ ਮਈ 99 ਅੰਕ)

ਹੁਣ ਲੇਖਕ ਦੀ ਦੂਸਰੀ ਗੱਲ ਵੱਲ ਆਈਏ। ਲੇਖਕ ਦੀ ਮੂਲ ਲਿਖਤ ਦਾ ਤੱਤ ਸੀ ਕਿ, "ਮਨੁੱਖ ਵਿਚਰਨ ਉਪਰ ਸਭਿਆਚਾਰ ਦਾ ਪ੍ਰਭਾਵ ਪੈਂਦਾ ਤਾਂ ਹੈ ਪਰ ਇਹ ਕੇਵਲ ਪਾਬੰਦ ਹੋਣ ਤੱਕ ਹੀ ਸੀਮਤ ਰਹਿੰਦਾ ਹੈ। ਵਿਅਕਤੀ ਦੇ ਦਿਮਾਗੋਂ ਪੁੰਗਰੀਆਂ ਸੰਭਾਵਨਾਵਾਂ ਇਸ ਪ੍ਰਭਾਵ ਦੇ ਦਾਇਰੇ ਦੀ ਸੀਮਾ ਨਿਰਧਾਰਤ ਕਰਦੀਆਂ ਹਨ ਜਿਨ੍ਹਾਂ ਦਾ ਕਿ ਆਪਣਾ ਮੂਲ ਮਾਂ-ਪਿਓ ਵਲੋਂ ਵਿਰਸੇ 'ਚ ਮਿਲੇ ਹੋਏ ਜੀਨ ਹੁੰਦੇ ਹਨ।" ਇਸੇ ਅਨੁਸਾਰ ਲੇਖਕ ਸਿੱਟੇ ਕੱਢਦਾ ਹੈ, " ਹੇਰਾਫੇਰੀ ਕਰਨੀ ਅਤੇ ਵਲ ਛਲ ਕਰਨੇ........ ਇਹਨਾਂ ਪ੍ਰਤੀ ਘਟ ਜਾਂ ਵਧ ਰੁਚੀ ਜਮਾਂਦਰੂ ਜੀਨਾਂ ਰਾਂਹੀਂ ਵਿਰਸੇ 'ਚ ਮਿਲਦੀ ਹੈ" ਅਤੇ ਸਮਾਜਵਾਦ ਵੱਲ ਮਨੁੱਖ ਦੇ ਦ੍ਰਿੜ ਯਤਨ ਇਸ ਲਈ ਸਫਲ ਨਹੀਂ ਹੋਏ ਕਿਉਂਕਿ "ਮਨੁੱਖ ਦੇ ਜ਼ੀਨਾਂ ਨੇ ਇਸ ਦਿਸ਼ਾ ਵੱਲ ਦੂਰ ਤਕ ਜਾਣ ਦੀ ਇਸ ਨੂੰ ਖੁਲ ਨਹੀਂ ਦਿੱਤੀ।" ਲੇਖਕ ਦੀ ਇਸ ਲਿਖਤ ਦੇ ਜਵਾਬ ਦੇ ਛਪੀਆਂ ਲਿਖਤਾਂ ਦੇ ਇਹ ਗੱਲ ਸਾਫ ਕੀਤੀ ਗਈ ਸੀ ਕਿ ਅੱਜ ਜੇ ਵਿਸ਼ਾਲ ਲੋਕਾਈ ਦੇ ਵਿਚਾਰ ਅਤੇ ਵਤੀਰਾ ਅਧਿਆਤਮਕਵਾਦੀ ਹੈ ਤਾਂ ਉਸ ਦਾ ਕਾਰਨ ਜੀਨ ਪ੍ਰਬੰਧ ਨਹੀਂ ਸਗੋਂ ਪਹਿਲਾਂ ਅਤੇ ਹੁਣ ਲੁਟੇਰਿਆਂ ਵੱਲੋਂ ਲਗਾਤਾਰ ਪ੍ਰਚਾਰੀ ਜਾਂਦੀ ਅਧਿਆਤਮ ਵਿਚਾਰ ਧਾਰਾ ਅਤੇ ਲੋਕ ਵਿਰੋਧੀ ਜੀਵਨ ਜਾਚ ਦਾ ਅਸਰ ਹੈ। ਜਿਸ ਨੂੰ ਲੋਕ ਪੱਖੀ ਪਦਾਰਥਵਾਦੀ ਵਿਗਿਆਨਕ ਵਿਚਾਰਧਾਰਾ ਅਤੇ ਜੀਵਨ ਜਾਚ ਦੇ ਲਗਾਤਾਰ ਪ੍ਰਚਾਰ ਅਤੇ ਪ੍ਰਭਾਵ ਰਾਹੀਂ ਹੀ ਬਦਲਿਆ ਜਾ ਸਕਦਾ

ਹੈ। ਇਸੇ ਕਾਰਜ ਲਈ ਤਰਕਸ਼ੀਲ ਸੋਸਾਇਟੀ ਸਰਗਰਮ ਹੈ।

ਉਪਰੋਕਤ ਬਹਿਸ ਤੋਂ ਬਾਅਦ ਵੀ ਜੇਕਰ ਲੇਖਕ ਦੀ ਤਸੱਲੀ ਨਹੀਂ ਹੋਈ ਤੇ ਉਸ ਨੂੰ ਆਪਣੇ ਵਿਚਾਰ ਹੀ ਠੀਕ ਲਗਦੇ ਹਨ ਤਾਂ ਜੀਵ ਵਿਗਿਆਨ ਦੇ ਸ਼ੌਕੀਨ ਲੇਖਕ ਨੂੰ ਜੀਨ ਥਿਊਰੀ ਸਬੰਧੀ ਹੇਠ ਲ਼ਿਖੇ ਜਵਾਬ ਦੇਣੇ ਬਣਦੇ ਸਨ। ਪਹਿਲਾਂ ਕਿਉਂਕਿ ਇਹ ਗੱਲ ਤਾਂ ਹਰ ਕੋਈ ਸਮਝ ਸਕਦਾ ਹੈ ਕਿ ਮਨੁੱਖੀ ਸਮਾਜ ਨੇ ਇਕ ਜੰਗਲੀ ਮਨੁੱਖ ਤੋਂ ਅੱਜ ਦੇ ਸੱਭਿਅਕ ਕਹੇ ਜਾਂਦੇ ਸਮਾਜ ਤਕ ਵਿਕਾਸ ਕੀਤਾ ਹੈ। ਮਨੁੱਖ ਦੇ ਵਿਚਾਰ ਅਤੇ ਵਤੀਰਾ, ਲੋੜਾਂ ਅਤੇ ਵਾਤਾਵਰਨ ਦੇ ਅਨੁਸਾਰ ਬਦਲਿਆ ਹੈ ਜੋ ਕਿ ਸਪੱਸ਼ਟ ਸਮਝਿਆ ਤੇ ਦੇਖਿਆ ਜਾ ਸਕਦਾ ਹੈ ਕਿ ਇਹ ਵਾਤਾਵਰਨ ਦਾ ਪ੍ਰਭਾਵ ਹੈ। ਫਿਰ ਵੀ ਜੇ ਲੇਖਕ ਨੂੰ ਲਗਦਾ ਹੈ ਤਾਂ ਸਪੱਸ਼ਟ ਕਰਨਾ ਚਾਹੀਦਾ ਹੈ ਕਿ ਇਸ ਬਦਲਾਉ ਦੇ ਪਿੱਛੇ ਮਨੁੱਖੀ ਜੀਨਾਂ 'ਚ ਕੀ ਅਤੇ ਕਿਵੇਂ ਤਬਦੀਲੀ ਹੋਈ? ਇੱਥੇ ਗੱਲ ਮਨੁੱਖੀ ਵਤੀਰੇ ਦੇ ਵਿਕਾਸ ਦੀ ਹੀ ਹੋਵੇ, ਨਾ ਕਿ ਮਨੁੱਖੀ ਵਤੀਰੇ ਦੀ ਥਾਂ ਕਣਕ ਬੀਜ ਕੇ ਜੌਂ ਉਗਾਉਣ ਦਾ ਸੁਆਲ ਪਾ ਕੇ ਘੋੜੇ ਅੱਗੇ ਗੱਡਾ ਜੋੜਿਆ ਜਾਵੇ। ਅੱਗੇ ਜੇ ਇਹ ਤਬਦੀਲੀ ਜੀਨਾਂ ਰਾਹੀਂ ਹੋਈ ਤਾਂ ਵਿਗਿਆਨੀਆਂ ਸਾਹਮਣੇ ਲਾਜ਼ਮੀ ਅਗਲਾ ਸੁਆਲ ਉਹ ਟੀਕਾ ਜਾਂ ਦਵਾਈ ਈਜਾਦ ਕਰਨਾ ਹੈ ਜਿਸ ਨੂੰ ਲਗਾ ਕੇ ਜਾਂ ਖੁਆ ਕੇ ਇਕ ਸਮਾਜ ਵਿਰੋਧੀ ਅਨਸਰ ਦੇ ਜੀਨਾਂ 'ਚ ਤਬਦੀਲੀ ਕਰਕੇ ਇਕ ਅਗਾਂਹ ਵਧੂ ਇਨਸਾਨ ਅਤੇ ਉਲਟ ਬਣਾਇਆ ਜਾ ਸਕੇ। ਲੇਖਕ ਇਹ ਜਾਣਕਾਰੀ ਵੀ ਦੇਣ ਕਿ ਇਸ ਨਵੀਂ ਕਾਢ ਲਈ ਕੀ ਕੋਸ਼ਿਸ਼ਾਂ ਹੋ ਰਹੀਆਂ ਹਨ? ਅਤੇ ਕਿੱਥੋਂ ਤੱਕ ਸਫਲਤਾ ਮਿਲ ਚੁੱਕੀ ਹੈ? ਲੇਖਕ ਦੀ ਜਾਣਕਾਰੀ ਅਤੇ ਮਦਦ ਲਈ ਮੈਂ ਦੱਸ ਸਕਦਾ ਹਾਂ ਕਿ ਇਹੋ ਜਹੇ ਟੀਕੇ ਦੀ ਵਰਤੋਂ ਇੱਕ ਲੋਕ ਪੱਖੀ ਵਿਗਿਆਨੀ ਨੂੰ ਕਾਲੀ ਤਾਕਤ 'ਚ ਬਦਲਣ ਲਈ ਸ਼ਕਤੀਮਾਨ ਸੀਰੀਅਲ 'ਚ ਕੀਤੀ ਗਈ ਹੈ। ਲੇਖਕ ਮੁਕੇਸ਼ ਖੰਨੇ ਤੋਂ ਮਦਦ ਲੈ ਕੇ ਜਵਾਬ ਦੇ ਸਕਦਾ ਹੈ।

ਮਾਰਚ ਅੰਕ 'ਚ ਲੇਖਕ ਦੇ ਵਿਚਾਰ ਉੱਪਰ ਛਪੇ ਕਿੰਤੂ ਪ੍ਰੰਤੂ 'ਚ ਮੈਂ ਇਹ ਗੱਲ ਵੀ ਜ਼ੋਰ ਨਾਲ ਉਭਾਰੀ ਸੀ ਕਿ ਇਹ ਵਿਚਾਰ ਤਰਕਸ਼ੀਲ ਸੁਸਾਇਟੀ ਦੀ ਮੌਜੂਦਾ ਸਮਝ ਅਤੇ ਪਹੁੰਚ ਦੇ ਅਨੁਸਾਰੀ ਨਹੀਂ ਹਨ। ਭਾਵੇਂ ਕਿ ਜੇ ਲੇਖਕ ਆਪਣੇ ਵਿਚਾਰਾਂ ਨੂੰ ਇਤਿਹਾਸਿਕ ਪ੍ਰਸੰਗ, ਲੋਕ ਹਿੱਤ ਅਤੇ ਵਿਗਿਆਨਕ ਖੋਜਾਂ ਰਾਹੀਂ ਸਾਬਤ ਕਰ ਦੇਣ ਤਾਂ ਸਾਨੂੰ ਆਪਣੇ ਪੁਰਾਣੇ ਵਿਚਾਰ ਛੱਡਣ ਅਤੇ ਨਵੇਂ ਅਪਨਾਉਣ ਲਈ ਕੋਈ ਬਹਾਨੇ ਬਾਜ਼ੀ ਜਾਂ ਦੂਸਰਿਆਂ ਉਪਰ ਦੋਸ਼ ਲਾਉਣ ਦੀ ਆਦਤ ਨਹੀਂ ਦਿਖਾਉਣੀ ਚਾਹੀਦੀ। ਸਗੋਂ ਇਮਾਨਦਾਰੀ ਨਾਲ ਗਲਤ ਵਿਚਾਰਾਂ ਨੂੰ ਛੱਡਦਿਆਂ ਠੀਕ ਨੂੰ ਅਪਣਾ ਲੈਣਾ ਚਾਹੀਦਾ ਹੈ। ਕਹਿਣ ਤੋਂ ਭਾਵ ਹੈ ਕਿ ਸਾਨੂੰ ਕਿਸੇ ਵੀ ਨੁਕਤੇ ਉਪਰ ਬਹਿਸ 'ਮੈ ਨਾਂ ਮਾਨੂੰ' ਜਾਂ ਸਿਰਫ ਬਹਿਸ ਲਈ ਹੀ ਬਹਿਸ ਨਹੀਂ ਕਰਨੀ ਚਾਹੀਦੀ, ਸਗੋਂ ਬਹਿਸ ਨੂੰ ਸਹੀ ਨੁਕਤੇ ਉਪਰ ਕੇਂਦਰਤ ਰੱਖ ਕੇ ਗਲਤ ਨੂੰ ਛੱਡਣ ਅਤੇ ਠੀਕ ਨੂੰ ਆਪਣਾ ਲੈਣ ਦੀ ਪਹੁੰਚ ਨਾਲ ਕਰਨੀ ਚਾਹੀਦੀ ਹੈ। ਤਾਂ ਕਿ ਤਰਕਸ਼ੀਲ ਅੰਦਰ ਚਲਦੀ ਹਰ ਬਹਿਸ, ਬੇਲੋੜੀ ਕਲਮ ਘਸਾਈ ਨਾ ਬਣਕੇ, ਵਿਸ਼ਾਲ ਲੋਕਾਈ ਦੇ ਨਜ਼ਰੀਏ ਨੂੰ ਅਧਿਆਤਮਕ ਤੋਂ ਪਦਾਰਥਵਾਦੀ ਅਤੇ ਵਿਗਿਆਨਕ ਬਣਾਉਣ ਦਾ ਸਾਧਨ ਬਣੇ।

ਪਰ ਲੇਖਕ ਨੇ ਆਪਣੀ ਜੁਲਾਈ ਅੰਕ ਵਿਚ ਛਪੀ ਇੰਟਰਵਿਊ 'ਚ ਇਸ ਤਰਾਂ ਨਹੀਂ ਕੀਤਾ। ਇੰਟਰਵਿਊ 'ਚ ਲੇਖਕ ਸੁਆਲ ਖੜਾ ਕਰਦਾ ਹੈ ਕਿ ਕਣਕ ਬੀਜਣ ਨਾਲ ਜੌਂਅ ਕਿਉਂ ਨਹੀਂ ਉਗਦੇ ? ਧਿਆਨ ਨਾਲ ਸੋਚੀਏ ਤਾਂ ਇਸ ਸੁਆਲ ਦਾ ਮਨੁੱਖ ਸੁਭਾਉ ਉਪਰ ਪ੍ਰਭਾਵ ਵਾਲੀ ਬਹਿਸ ਨਾਲ ਕੋਈ ਮਤਲਬ ਨਹੀਂ ਬਣਦਾ ਇਹ ਗੱਲ ਸਿਰਫ ਬਹਿਸ ਨੂੰ ਸਹੀ ਨੁਕਤੇ ਤੋਂ ਤਿਲਕਾਉਣ ਵਾਲੀ ਹੈ। ਪਰ ਲੇਖਕ ਸਨਮਾਨਯੋਗ ਬੁਧੀਜੀਵੀ ਅਤੇ ਨਿਰੰਤਰ ਸੋਚ ਦੇ ਸੰਪਾਦਕ ਹਨ ਇਸ ਲਈ ਅਸੀਂ ਇਕ ਮਿੰਟ ਲਈਂ ਉਨ੍ਹਾਂ ਦੀ ਦਲੀਲ ਨੂੰ ਮਨੁੱਖੀ ਮਨ ਉਪਰ ਲਾਗੂ ਕਰਕੇ ਦੇਖੀਏ। ਉਹ ਅੱਗੇ ਕਹਿੰਦੇ ਹਨ ਵਾਤਾਵਰਨ ਕਣਕ ਨੂੰ ਸਿਰਫ ਮੋਟਾ ਪਤਲਾ ਕਰ ਸਕਦਾ ਕਣਕ ਤੋਂ ਜੌਂਅ ਨਹੀਂ ਬਣਾ ਸਕਦਾ। ਸੋ ਉਨ੍ਹਾਂ ਦੇ ਕਹਿਣ ਦਾ ਅਰਥ ਹੋਇਆ ਕਿ ਇਕ ਸਮਾਜ ਵਿਰੋਧੀ ਅਨਸਰ ਦਾ ਬੱਚਾ ਸਮਾਜ ਵਿਰੋਧੀ ਅਨਸਰ ਜਾਂ ਇਕ ਅਗਾਂਹ ਵਧੂ ਇਨਸਾਨ ਦਾ ਬੱਚਾ ਇਕ ਅਗਾਂਹ ਵਧੂ ਇਨਸ਼ਾਨ ਜਾਂ ਹੋਰ ਅੱਗੇ ਕਹਿਣਾ ਹੋਵੇ ਤਾਂ ਘਾਈਆਂ ਦੇ ਪੁੱਤਾਂ ਨੇ ਤਾਂ ਘਾਹ ਹੀ ਖੋਤਣਾ ਜਾਂ ਸੇਠ ਦੇ ਪੁੱਤ ਨੇ ਹੱਟੀ ਹੀ ਕਰਨੀ ਹੈ ਆਦਿ ਹੀ ਹੋਵੇਗਾ। ਵਾਤਾਵਰਨ ਭਾਵ ਆਲੇ ਦੁਆਲੇ ਦਾ ਪ੍ਰਭਾਵ ਉਸ ਨੂੰ ਸਿਰਫ ਛੋਟਾ ਜਾਂ ਵੱਡਾ ਹੀ ਕਰ ਸਕਦਾ ਹੈ। ਇਹ ਹਨ ਉਹ ਧਾਰਨਾਵਾਂ ਜੋ ਲੇਖਕ ਆਪਣੀਆਂ ਨਵੀਆਂ ਵਿਗਿਆਨ ਖੋਜਾਂ ਰਾਹੀਂ ਸਾਨੂੰ ਦੇਣਾ ਚਾਹੁੰਦੇ ਹਨ। ਮੇਰੀ ਸਮਝ 'ਚ ਇਸ ਵਿੱਚ ਕੁਝ ਵੀ ਨਵਾਂ ਜਾਂ ਲੋਕ ਪੱਖੀ ਨਹੀਂ । ਕਿਉਂਕਿ ਲੇਖਕ ਨੇ ਇਸੇ ਇੰਟਰਵਿਊ ਚ ਆਪਣੇ ਵਿਚਾਰਾਂ 'ਚ ਆਏ ਬਦਲਾਉ ਦੇ ਕਾਰਨ, ਆਪਣੀ ਹੀ ਲਿਖਤ ਤੋਂ ਵਿਰੋਧੀ ਦੱਸੇ ਹਨ - "ਕਿਹਾ ਜਾ ਸਕਦਾ ਹੈ ਕਿ ਸਾਹਿਤ ਅਤੇ ਵਿਗਿਆਨ ਦੇ ਅਧਿਐਨ ਨਾਲ ਵਿਚਾਰ ਬਦਲ਼ੇ, ਅਹਿਸਤਾ ਅਹਿਸਤਾ।"

ਇਹ ਹੈ ਲੇਖਕ ਦੀ ਆਪਣੇ ਵਿਚਾਰਾਂ ਪ੍ਰਤੀ ਅਸਪਸ਼ਟਤਾ ਜਿਸ ਨੂੰ ਮੈ ਆਪਣੀ ਮਾਰਚ ਅੰਕ ਵਾਲੀ ਲਿਖਤ ਚ ਵੀ ਦਰਸਾਇਆ ਸੀ। ਹੁਣ ਵੀ ਜੇ ਲੇਖਕ ਨੂੰ ਆਪਣੇ ਵਿਚਾਰਾਂ ਚ ਕੋਈ ਤੰਤ ਲਗਦਾ ਹੈ ਤਾਂ ਉਪੋਰਕਤ ਉਠਾਏ ਸੁਆਲਾਂ ਦਾ ਜਵਾਬ ਦੇਵੇ ਤਾਂ ਕਿ ਬਹਿਸ ਅੱਗੇ ਤੋਰੀ ਜਾ ਸਕੇ। ਅੱਗੇ ਮੈਂ ਇਹ ਵੀ ਕਹਾਂਗਾ ਕਿ ਤਰਕਸ਼ੀਲ ਪੇਪਰ 'ਚ ਵਿਰੋਧੀ ਵਿਚਾਰ ਛਾਪੇ ਜਾ ਸਕਦੇ ਹਨ ਅਤੇ ਛਾਪੇ ਜਾਣੇ ਚਾਹੀਦੇ ਹਨ। ਪਰ ਤਰਕਸ਼ੀਲ ਸੁਸਾਇਟੀ ਨੂੰ ਹਰ ਮਸਲੇ ਉਪਰ ਇਤਿਹਾਸਕ ਪ੍ਰਸੰਗ ਅਤੇ ਮੌਜੂਦਾ ਵਿਗਿਆਨਕ ਜਾਣਕਾਰੀ ਦੇ ਅਧਾਰ ਤੇ ਲੋਕ ਹਿਤਾਂ ਨੂੰ ਮੁੱਖ ਰਖੰਦਿਆ ਆਪਣੀ ਸਮਝ ਅਤੇ ਪਹੁੰਚ ਨਸ਼ਰ ਕਰਨੀ ਚਾਹੀਦੀ ਹੈ। ਭਾਵੇਂ ਕਿ ਨਵੀਂ ਜਾਣਕਾਰੀ ਦੇ ਅਧਾਰ ਉਪਰ ਗਲਤ ਨੂੰ ਛੰਡਦਿਆਂ ਠੀਕ ਨੂੰ ਅਪਣਾਉਂਦਿਆਂ ਵਿਕਸਤ ਵੀ ਕੀਤਾ ਜਾ ਸਕਦਾ ਹੈ। ਤਾਂ ਕਿ ਸਾਡਾ ਪ੍ਰਚਾਰ ਸਿਰਫ ਪ੍ਰਚਾਰ ਨਾ ਹੋ ਕੇ ਲੋਕਾਂ ਦੀ ਸੋਚ ਅਧਿਆਤਮਕ ਤੋਂ ਵਿਗਿਆਨਕ ਬਣਾਉਣ ਦਾ ਸਾਧਨ ਬਣੇ। ਅਖੀਰ ਚ ਮੈਂ ਤਰਕਸ਼ੀਲ ਦੇ ਪਾਠਕਾਂ ਨੂੰ ਕਹਿਣਾ ਚਾਹਾਂਗਾ ਕਿ ਪੇਪਰ 'ਚ ਛਪਦੇ ਖਤਾਂ 'ਚ ਮੁੱਖ ਤੌਰ ਤੇ ਪ੍ਰਸੰਸਾ ਦੇ ਹੀ ਖਤ ਨਹੀਂ ਛਪਣੇ ਚਾਹੀਦੇ। ਕਿਉਂਕਿ ਕਿਸੇ ਵੀ ਚੀਜ਼ ਦੀ ਸਿਰਫ ਪ੍ਰਸੰਸਾ ਉਸ ਨੂੰ ਪੂਜਣਯੋਗ ਬਣਾ ਦਿੰਦੀ ਹੈ ਜੋ ਕਿ ਤੁਸੀਂ ਜਾਣਦੇ ਹੀ ਹੋ ਕਿ ਕਿੰਨੀ ਮਾੜੀ ਗੱਲ ਹੈ ? ਇਸ ਲਈ ਹਰ ਖਤ ਅੰਦਰ ਪੇਪਰ ਅਤੇ ਲਿਖਤਾਂ ਬਾਰੇ ਕਿੰਤੂ ਅਤੇ ਨਵੇਂ ਸੁਝਾਅ ਹੋਵੇ ਚਾਹੀਦੇ ਹਨ, ਤਾਂ ਕਿ ਪੇਪਰ ਦੀ ਤਰੱਕੀ ਚ ਤੁਹਾਡਾ ਰੋਲ ਸਪਸ਼ਟ ਦਿਖਾਈ ਦੇਵੇ। ਇਸ ਪਹੰਚ ਤਹਿਤ ਜਦੋਂ ਤੁਸੀਂ ਪਰਚਾ ਪੜ੍ਹੋਗੇ ਤਾਂ ਤੁਹਾਡੀ ਜਾਣਕਾਰੀ ਚ ਹੋਇਆ ਵਾਧਾ ਤੁਹਾਨੂੰ ਕਲਮਾ ਚੁੱਕਣ ਲਈ ਮਜਬੂਰ ਕਰੇਗਾ ਅਤੇ ਸਾਨੂੰ ਕਦੇ ਵੀ ਲੇਖਕਾਂ ਦੀ ਘਾਟ ਨਹੀਂ ਰਹੇਗੀ।

□□□



# ਸ਼ੰਕਾ ਨਵਿਰਤੀ

ਸ਼ੰਕਾ :- ਪਿਛਲੇ ਅੰਕ ਵਿਚ ਜਾਦੂਗਰ ਸਮਰਾਟ ਵੱਲੋਂ ਲੜਕੀ ਨੂੰ ਹਵਾ ਵਿਚ ਉਡਾਉਣ ਦੀ ਤਸਵੀਰ ਛਪੀ ਸੀ। ਇਸ ਰਹੱਸ ਬਾਰੇ ਚਾਨਣਾ ਪਾਉਣ ਦੀ ਮਿਹਰਬਾਨੀ ਕਰਨੀ।

ਅਵਨੀਤ ਸੰਧੂ , ਸ੍ਰੀ ਗੰਗਾਨਗਰ

## ਨਵਿਰਤੀ :-

ਕਥਿਤ ਦੈਵੀ ਸ਼ਕਤੀ ਨਾਲ ਹਵਾ ਵਿਚ ਉੱਡਣਾ : ਬਹੁਤ ਹੀ ਧੀਮੀ ਆਵਾਜ਼ ਵਿਚ, ਰਹੱਸਮਈ ਟਿੱਪਣੀਆਂ ਤੇ ਇਸ਼ਾਰੇ ਕਰਦਿਆਂ ਜਾਦੂਗਰ ਆਪਣੀ ਸਹਾਇਕ ਲੜਕੀ ਕਲਾਕਾਰ ਨੂੰ ਡੂੰਘੀ ਸੰਮੋਹਿਕ ਨੀਂਦ ਚ ਲਿਜਾਂਦਾ ਹੈ। ਦਰਸ਼ਕਾਂ ਦੀ ਭੀੜ ਸਾਹ ਰੋਕ ਕੇ ਦੇਖਦੀ ਹੈ।

ਪੂਰੀ ਆਗਿਆਕਾਰਤਾ ਨਾਲ, ਉਹ ਦੋ ਪਾਵਿਆਂ ਵਾਲੇ ਮੇਜ਼ ਉਪਰ ਲੇਟੀ ਹੋਈ ਹੈ। ਉਸ ਉਪਰ ਕੱਪੜਾ ਦਿੱਤਾ ਹੋਇਆ ਹੈ। ਬਿਜਲੀ ਦੇ ਬਲਬ ਦੀ ਤੇਜ਼ ਰੌਸ਼ਨੀ ਉਸਦੇ ਚਿਹਰੇ ਉਪਰ ਪੈ ਰਹੀ ਹੈ।

ਸਟੇਜ ਉੱਪਰ ਤੇਜੀ ਨਾਲ ਤੁਰਦਿਆਂ, ਜਾਦੂਗਰ ਪਹਿਲਾਂ ਇਕ ਫਿਰ ਦੂਜਾ ਪਾਵਾ ਮੇਜ ਦੇ ਫੱਟੇ ਹੇਠੋਂ ਹਟਾਉਂਦਾ ਹੈ ਇਸ ਤਰ੍ਹਾਂ ਕਰਨ ਬਾਅਦ ਇਉਂ ਲਗਦਾ ਹੈ, ਜਿਵੇਂ ਲੜਕੀ ਹਵਾ ਵਿਚਕਾਰ ਲਟਕ ਰਹੀ ਹੋਵੇ। ਜਿਸ ਦੇ ਫੱਟੇ ਨੂੰ ਕੋਈ ਸਹਾਰਾ ਨਾ ਹੋਵੇ। ਫੇਰ ਜਾਦੂਗਰ ਧਾਤ ਦਾ ਇਕ ਚੱਕਰ ਲਟਕ ਰਹੀ ਲੜਕੀ ਅਤੇ ਫੱਟੇ ਦੁਆਲਿਓਂ ਇੱਕ ਪਾਸੇ ਤੋਂ ਦੂਜੇ ਪਾਸੇ ਲਿਜਾਂਦਾ ਹੈ ਤਾਂ ਕਿ ਦਰਸ਼ਕਾਂ ਵਿੱਚ ਕਿਸੇ ਸੰਭਾਵੀ ਸਹਾਰੇ ਦੇ ਸ਼ੱਕ ਨੂੰ ਦੂਰ ਕੀਤਾ ਜਾਵੇ। ਪਾਵੇ ਫਿਰ ਮੇਜ਼ ਦੇ ਫੱਟੇ ਹੇਠ ਫਿੱਟ ਕੀਤੇ ਜਾਂਦੇ ਹਨ। ਲੜਕੀ ਜਾਦੂਗਰ ਦੇ ਇਸ਼ਾਰੇ ਤੋਂ ਨੀਂਦ 'ਚੋ ਜਾਗਦੀ ਹੈ ਅਤੇ ਉੱਠ ਕੇ ਦਰਸ਼ਕਾਂ ਦੀਆਂ ਤਾੜੀਆਂ ਦਾ ਸਵਾਗਤ ਕਰਦੀ ਹੈ।

ਹਵਾ ਵਿੱਚ ਉਡਣ ਵਾਲੇ ਕਈ ਦ੍ਰਿਸ਼ ਦਰਅਸਲ ਦ੍ਰਿਸ਼ਟੀ ਭਰਮ ਹੀ ਹਨ ਕਿਉਂਕਿ ਫੱਟੇ ਨੂੰ ਲੋਹੇ ਦੇ ਕਿੱਲ ਜਾਂ ਪੱਤਰੀ ਨਾਲ ਸਹਾਰਾ ਦਿੱਤਾ ਹੁੰਦਾ ਹੈ ਜੋ ਦਰਸ਼ਕਾਂ ਤੋਂ ਉਹਲੇ ਅਤੇ ਇਕ ਸਿਰੇ ਤੇ ਹੁੰਦਾ ਹੈ ਤਾਂ ਜੋ ਚੱਕਰ ਨੂੰ ਲੜਕੀ ਦੁਆਲਿਓਂ ਲਿਜਾਣ ਵੇਲੇ ਅੜਿੱਕਾ ਨਾ ਪਵੇ। ਇਹ ਹੱਥਫੇਰੀ ਸਟੇਜ ਪਿੱਛੇ ਜਾਕੇ ਆਸਾਨੀ ਨਾਲ ਫੜੀ ਜਾ ਸਕਦੀ ਹੈ ਪਰ ਜਾਦੂਈ ਸ਼ਕਤੀਆਂ ਚ ਅੰਧਵਿਸ਼ਵਾਸ਼ ਰੱਖਣ ਵਾਲੇ ਦਰਸ਼ਕ ਇਉਂ ਸੋਚਣ ਦੇ ਰਾਹ ਨਹੀਂ ਪੈਂਦੇ।

ਇਸ ਤਰ੍ਹਾਂ ਦੇ ਟ੍ਰਿਕ ਉਨੀਵੀਂ ਸਦੀ ਚ ਸ਼ੁਰੂ ਹੋਵੇ ਜਿਸ ਵਿਚ ਕਿਸੇ ਨੂੰ ਲਟਕਿਆ ਜਾਂ ਉਡਦਾ ਦਿਖਾਇਆ ਜਾਂਦਾ ਹੈ। ਇਸ ਦੀ ਸ਼ੁਰੂਆਤ ਫਰਾਂਸੀਸੀ ਜਾਦੂਗਰ ਪ੍ਰੋ. ਅਲੈਗਜਾਂਦਰ ਹਰਮਨ ਨੇ ਕੀਤੀ। ਇਸ ਨੂੰ, ਉਸ ਨੇ 'ਟ੍ਰਿਬਲੀ ਦਾ ਰੇਤਛਲ' ਦਾ ਨਾਮ ਦਿੱਤਾ। ਜਿਸ ਵਿੱਚ ਉਹ ਕਿਸੇ ਖੂਬਸੂਰਤ ਲੜਕੀ ਨੂੰ ਸੰਮੋਹਕ ਨੀਂਦ 'ਚ ਲੈ ਜਾਂਦਾ ਸੀ। ਸੋ ਉਸ ਦੇ ਸੁਝਾਵਾਂ ਰਾਹੀਂ ਹੁਕਮਾਂ ਨੂੰ ਮੰਨਣਾ ਸ਼ੁਰੂ ਕਰ ਦਿੰਦੀ। ਉਹ ਦੋ ਕੁਰਸੀਆਂ ਦੇ ਢੋਆਂ ਉੱਪਰ ਇੱਕ ਫੱਟਾ ਰੱਖ ਦਿੰਦਾ। ਸਹਾਇਕ ਕਲਾਕਾਰ ਲੜਕੀ ਫੁੱਲਾਂ ਦਾ ਗੁਲਦਸਤਾ ਹੱਥ ਵਿੱਚ ਫੜੀ ਸਟੇਜ ਤੇ ਦਾਖ਼ਲ ਹੁੰਦੀ। ਦਰਸ਼ਕਾਂ ਨੂੰ ਸਲਾਮ ਕਰਦੀ ਤੇ ਫੱਟੇ ਤੇ ਲੇਟ ਕੇ ਫੁੱਲ ਆਪਣੇ ਪੇਟ ਉੱਪਰ ਰੱਖ ਲੈਂਦੀ। ਉਹ ਜਾਦੂਗਰ ਲੜਕੀ ਨੂੰ ਸੰਮੋਹਕ ਨੀਂਦ 'ਚ ਲਿਆਉਂਦਾ ਤੇ ਫਿਰ ਫੁਰਤੀ ਨਾਲ ਇਕ-ਇੱਕ ਕਰਕੇ ਦੋਵੇਂ ਕੁਰਸੀਆਂ ਹੇਠੋਂ ਕੱਢ ਦਿੰਦਾ। ਦੂਸਰੀ ਕੁਰਸੀ ਨਿਕਲਦਿਆਂ, ਇਉਂ ਲਗਦਾ, ਲੜਕੀ ਹਵਾ ਵਿੱਚ ਉੱਡ ਰਹੀ ਹੈ। ਫੇਰ ਉਹ ਕੁਝ ਮੰਤਰ ਉਚਾਰਦਾ ਤੇ ਲੜਕੀ ਹਵਾ ਵਿੱਚ ਉਪੱਰ ਉਠ ਜਾਂਦੀ ਤੇ ਫੇਰ ਆਪਣੇ ਪਹਿਲੇ ਵਾਲ਼ੇ ਥਾਂ ਤੇ ਆ ਜਾਂਦੀ ।

ਹਵਾ ਵਿਚਲੀ ਇਹ ਉਡਾਣ ਪਰਦੇ ਪਿੱਛੇ ਸੈੱਟ ਕੀਤੇ ਸਖ਼ਤ ਲੋਹੇ ਦੇ ਫਰੇਮ ਦੀ ਮਦਦ ਨਾਲ ਨੇਪਰੇ ਚਾੜੀ ਜਾਂਦੀ। ਫਰੇਮ ਦਾ ਸਬੰਧ ਸਟੇਜ ਉਪਰੋਂ ਕੰਟਰੋਲ ਹੋ ਰਹੇ ਲੀਵਰ ਨਾਲ ਜੁੜਿਆ ਹੁੰਦਾ ਸੀ। ਜੋ ਸਮਤੋਲ ਤੌਰ ਤੇ ਫੱਟੇ ਨਾਲ ਫਿੱਟ ਹੁੰਦਾ ਸੀ ਜੋ ਦਰਸ਼ਕਾਂ ਦੀ ਨਜਰ ਤੋਂ ਉਹਲੇ ਹੁੰਦਾ ਸੀ। ਜਿਉਂ ਹੀ ਲੜਕੀ ਫੱਟੇ ਉੱਤੇ ਲੇਟਦੀ, ਪਿਛਲੇ ਪਰਦਿਆਂ ਦੀ ਵਿੱਥ ਵਿਚ ਦੀ, ਫਰੇਮ ਦਾ ਨਟ ਫੱਟੇ ਨਾਲ ਜੋੜ ਦਿੱਤਾ ਜਾਂਦਾ ਸੀ।

ਜਾਦੂਗਰ ਗੱਲਾਂ ਨਾਲ ਦਰਸਕਾਂ ਦਾ ਧਿਆਨ ਪਾਸੇ ਕਰਕੇ ਫੁੱਲਾਂ ਦੇ ਗੁਲਦਸਤੇ ਉਹਲੇ ਫੱਟੇ ਅਤੇ ਫਰੇਮ ਦਾ ਸੰਬੰਧ ਜੋੜ ਦਿੰਦਾ। ਇਸ ਉਪਰੰਤ ਕੁਰਸੀਆਂ ਪਾਸੇ ਹਟਾਉਣ ਨਾਲ ਫੱਟੇ ਉਪਰ ਪਈ ਲੜਕੀ ਉੱਡਦੀ ਦਿਖਾਈ ਦਿੰਦੀ। ਬਾਕੀ ਜਾਦੂਗਰ ਵੀ ਪਦਾਰਥਕ ਵਸਤਾਂ ਤਾਰਾਂ ਆਦਿ ਦੀ ਮੱਦਦ ਨਾਲ ਅਜਿਹੇ ਟ੍ਰਿਕ ਕਰ ਦਿੰਦੇ ਹਨ। ਲੋਕਾਂ ਦੀ ਲਾਈਲੱਗਤਾ ਦੇ ਸਹਾਰੇ ਵਿਕਸਤ ਕੀਤੀ ਇਹ ਇਕ ਰੌਚਿਕ ਹੱਥਫੇਰੀ ਹੈ।

---

### ਪੁੱਤਰ ਹੀ ਭੂਤ ਬਣ ਗਿਆ

ਇੱਕ ਕਲੱਕਤਾ ਵਾਸੀ ਫੈਕਟਰੀ ਕਾਮਾ, ਪਿਛਲੇ ਕਈ ਸਾਲਾਂ ਤੋਂ ਪੰਜਾਬ ਵਿਚ ਰਹਿੰਦਾ ਆ ਰਿਹਾ ਹੈ। ਘਰ ਵਿੱਚ ਉਸ ਦੀ ਪਤਨੀ, ਪੁੱਤਰ ਤੇ ਸਾਲਾ ਰਹਿੰਦਾ ਸੀ। ਬੇਟਾ ਸਥਾਨਕ ਸਕੂਲ ਵਿਚ ਪੜ੍ਹਣ ਕਰਕੇ ਪੰਜਾਬੀ ਬੋਲਣ ਤੇ ਲਿਖਣ ਜਾਣਦਾ ਸੀ । ਪਿਛਲੇ ਸਾਲ ਤੋਂ ਉਹ ਸ਼ਹਿਰ ਛੱਡ ਕੇ ਪਿੰਡ ਵਿੱਚ ਰਹਿਣ ਲੱਗ ਪਿਆ । ਅਚਾਨਕ ਕਿਸੇ ਬਿਮਾਰੀ ਕਾਰਣ ਉਸ ਦੀ ਪਤਨੀ ਦਾ ਦਿਹਾਂਤ ਹੋ ਗਿਆ, ਕੁਝ ਸਮੇਂ ਬਾਦ ਹੀ ਘਰ ਵਿੱਚ ਇੱਟਾਂ ਰੋੜੇ ਵੱਜਣੇ ਸ਼ੁਰੂ ਹੋ ਗਏ। ਉਹਨਾਂ ਨੂੰ ਪਤਾ ਨਹੀਂ ਲਗ ਰਿਹਾ ਸੀ, ਕੀ ਕੀਤਾ ਜਾਵੇ ? ਆਖਿਰ ਘਰ ਦਾ ਮਾਲਿਕ ਤਰਕਸ਼ੀਲ ਸੁਸਾਇਟੀ ਇਕਾਈ ਖਰੜ ਪਾਸ ਆਇਆ ਤੇ ਕੇਸ ਨੂੰ ਹਲ ਕਰਨ ਲਈ ਕਿਹਾ । ਰੋਪੜ ਜ਼ੋਨ ਦੇ ਪ੍ਰਧਾਨ ਗੁਰਮੀਤ ਤੇ ਇਕਾਈ ਦੇ ਮੈਂਬਰ ਰਣਧੀਰ, ਇਕਬਾਲ ਤੇ ਜਸਪਾਲ ਉਸ ਦੇ ਘਰ ਗਏ । ਉਥੇ ਜਾਕੇ ਸਾਰਾ ਕੁਝ ਦੇਖਣ ਉਪਰੰਤ ਘਰ ਦੇ ਮੈਂਬਰਾਂ ਨਾਲ ਇੱਕਲੇ ਇੱਕਲੇ ਗੱਲ ਕੀਤੀ। ਘਰ ਵਿੱਚ ਪੱਥਰ ਦਿਨ ਵਿਚ 2-3 ਵਾਰ ਵੱਜਦੇ ਸਨ। ਸਮਾਂ ਵੀ ਕੋਈ ਨਿਸ਼ਚਿਤ ਨਹੀਂ ਸੀ । ਟੀਮ ਦੀ ਹਾਜ਼ਰੀ ਵਿਚ ਵੀ ਪੱਥਰ ਡਿੱਗਿਆ । ਪੱਥਰਾਂ ਦੇ ਨਾਲ ਨਾਲ ਹੱਥ ਲਿਖਤ ਕਾਗ਼ਜ ਦੇ ਟੁਕੜੇ ਵੀ ਆਏ ਹੋਏ ਸਨ । ਜਿਨ੍ਹਾਂ ਦੀ ਸਹਾਇਤਾ ਨਾਲ ਭੂਤ ਫੜਣ ਵਿਚ ਦਿੱਕਤ ਨਹੀਂ ਆਈ । ਗਵਾਂਢੀਆਂ ਦੇ ਲੜਕਿਆਂ ਤੇ ਮਾਲਕ ਦੇ ਲੜਕੇ ਨਾਲ ਗੱਲ਼ਬਾਤ ਕਰਦੇ ਹੋਏ ਉਹਨਾਂ ਦੀ ਲਿਖਾਈ ਕਾਗਜ ਉਤਲੀ ਲਿਖਤ ਨਾਲ ਮਿਲਾਈ ਗਈ । ਜਿਸ ਤੋ ਸਾਫ਼ ਹੋ ਗਿਆ ਕਿ ਘਰ ਦਾ ਲੜਕਾ ਹੀ ਇਹ ਕੰਮ ਕਰਦਾ ਹੈ । ਲੜਕੇ ਨੂੰ ਪੁੱਛਣ ਤੇ ਉਸ ਨੇ ਸਾਫ-ਸਾਫ ਦੱਸ ਦਿੱਤਾ, ਕਿ "ਮੈਂ ਤੇ ਮੇਰਾ ਮਾਮਾ ਇਹ ਕਰਤੂਤ ਕਰਦੇ ਹਾਂ, ਕਿਉਂਕਿ ਸਾਡਾ ਇਥੇ ਪਿੰਡ ਵਿਚ ਦਿਲ ਨਹੀਂ ਲਗਦਾ ਅਤੇ ਨਾ ਹੀ ਮੈਂ ਇੱਥੇ ਪੜ੍ਹਣਾ ਚਾਹੁੰਦਾ ਹਾਂ, ਮੰਗ ਪੂਰੀ ਨਾ ਹੋਣ ਤੇ ਇਸ ਕੰ ਮ ਦਾ ਸਹਾਰਾ ਲਿਆ ਹੈ । ਮੈਂ ਆਪਣੇ ਪਹਿਲੇ ਸਕੂਲ ਵਿਚ ਹੀ ਪੜ੍ਹਣਾ ਚਾਹੁੰਦਾ ਹਾਂ ।" ਲੜਕੇ ਨੇ ਲਿਖਤੀ ਵਾਅਦਾ ਕੀਤਾ, ਕਿ ਉਹ ਅੱਗੇ ਤੋਂ ਇਸ ਤਰ੍ਹਾਂ ਨਹੀਂ ਕਰੇਗਾ।

ਗੁਰਮੀਤ, ਜ਼ੋਨ ਪ੍ਰਧਾਨ ਰੋਪੜ ।

# ਹੱਡ ਬੀਤੀਆਂ ਜੱਗ ਬੀਤੀਆਂ

## ਤਰਕਸ਼ੀਲ ਜਿੱਤਿਆ

*ਜੋਗਿੰਦਰ ਸਿੰਘ ਨੰਦਗੜ੍ਹ ਕੋਟਲਾ*

ਅੱਜ ਕੱਲ ਬਹੁਤੀ ਵੱਡੀ ਪੱਧਰ ਤੇ ਲੋਕ ਅੰਧਵਿਸ਼ਵਾਸ਼ ਦੀ ਗ੍ਰਿਫਤ ਵਿੱਚ ਹਨ। ਇਨ੍ਹਾਂ ਲੋਕਾਂ ਦੀ ਤਰ੍ਹਾਂ ਹੀ ਮੇਰਾ ਪਰਿਵਾਰ ਵੀ ਇੱਕ ਪੇਂਡੂ ਪਰਿਵਾਰ ਹੋਣ ਕਰਕੇ ਕੁਝ ਅੰਧਵਿਸ਼ਵਾਸ਼ੀ ਸੋਚ ਦਾ ਧਾਰਨੀ ਹੈ, ਪ੍ਰੰਤੂ ਮੈਂ ਪਰਿਵਾਰ ਵਿੱਚੋਂ ਪੜ੍ਹਿਆ ਲਿਖਿਆ ਹੋਣ ਕਰਕੇ ਅੰਧਵਿਸ਼ਵਾਸੀ ਨਹੀਂ ਹਾਂ, ਇਸ ਦਾ ਵੱਡਾ ਕਾਰਨ ਕਿ ਮੈਂ 2-3 ਸਾਲਾਂ ਤੋਂ ਤਰਕਸ਼ੀਲ ਦਾ ਪਾਠਕ ਹਾਂ ਅਤੇ ਤਰਕਸ਼ੀਲ ਤੋਂ ਕਾਫੀ ਸੇਧ ਪ੍ਰਾਪਤ ਕਰ ਚੁੱਕਾ ਹਾਂ। ਮੇਰੀ ਸ਼ਾਦੀ ਹੋਈ ਨੂੰ 8-9 ਸਾਲ ਹੋ ਚੁੱਕੇ ਹਨ। ਇੰਨੇ ਵਕਫੇ ਵਿੱਚ ਮੇਰੇ ਘਰ ਦੋ ਲੜਕੀਆਂ ਨੇ ਜਨਮ ਲਿਆ ਜਿਸ ਤੇ ਮੇਰਾ ਪਰਿਵਾਰ ਅਤੇ ਸਾਰੇ ਹੀ ਰਿਸ਼ਤੇਦਾਰ ਕਾਫੀ ਦੁੱਖੀ ਹਨ। ਕਾਫੀ ਯਤਨਾਂ ਅਤੇ ਭੱਜ ਨੱਠ ਤੋਂ ਬਾਅਦ ਮੇਰੇ ਘਰ ਲੜਕਾ ਪੈਦਾ ਨਹੀ ਹੋਇਆ ਜਿਸ ਕਰਕੇ ਸਾਰੇ ਰਿਸ਼ਤੇਦਾਰਾਂ ਅਤੇ ਪਰਿਵਾਰ ਵਾਲਿਆਂ ਨੇ ਮੇਰੇ ਉਪਰ ਦਬਾਅ ਪਾਇਆ ਕਿ ਮੈਂ ਕਿਸੇ ਸਾਧ ਸੰਤ ਤੋਂ ਕੋਈ ਉਪਾਅ ਕਰਵਾ ਲਵਾਂ ਪਰ ਮੇਰੇ ਅੰਦਰ ਪਣਪ ਰਿਹਾ ਤਰਕਸ਼ੀਲ ਇਸ ਚੀਜ਼ ਨੂੰ ਨਹੀਂ ਮੰਨਦਾ ਸੀ। ਮੇਰੇ ਪਰਿਵਾਰ ਵਾਲਿਆਂ ਅਤੇ ਰਿਸ਼ਤੇਦਾਰਾਂ ਦੇ ਬੇ ਹੱਦ ਦਬਾਅ ਪਾਉਣ ਕਾਰਨ ਕੁਝ ਸਮੇਂ ਲਈ ਮੈਨੂੰ ਆਪਣੇ ਅੰਦਰ ਵਾਲੇ ਤਰਕਸ਼ੀਲ ਨੂੰ ਦਬਾਉਣਾ ਪਿਆ ਅਤੇ ਮੈਂ ਵੀ ਆਪਣੇ ਪਰਿਵਾਰ ਮਗਰ ਲੱਗ ਕੇ ਬੜੀ ਸ਼ਰਧਾ ਨਾਲ ਸਾਧ ਸੰਗਤਾਂ ਦੀ ਸੇਵਾ ਕੀਤੀ ਅਤੇ ਪਿੰਡ ਵਿੱਚ ਗੁਰਦੁਆਰਾ ਸਾਹਿਬ ਵਿਖੇ ਚੱਲ ਰਹੇ ਅਖੰਡ ਪਾਠ ਵਿੱਚ ਬੜੀ ਲਗਨ ਨਾਲ ਸੇਵਾ ਕੀਤੀ ਅਤੇ ਇਹ ਸੁੱਖਣਾ ਸੁੱਖੀ ਕਿ ਜੇਕਰ ਮੇਰੇ ਘਰ ਲੜਕਾ ਪੈਦਾ ਹੋਇਆ ਤਾਂ ਮੈਂ ਆਪਣੇ ਘਰ ਆਖੰਡ ਪਾਠ ਸਾਹਿਬ ਦਾ ਪ੍ਰਕਾਸ਼ ਕਰਾਵਾਂਗਾ। ਗੁਰੂਘਰ ਸੇਵਾ ਕਰਦਿਆਂ ਬਹੁਤ ਜ਼ਿਆਦਾ ਠੰਡ ਹੋਣ ਕਾਰਨ ਮੈਨੂੰ ਠੰਡ ਲੱਗ ਗਈ ਅਤੇ ਨਮੂਨੀਆ ਹੋ ਗਿਆ ਜਿਸ ਕਾਰਨ ਮੈਂ 10-15 ਦਿਨ ਬਿਸਤਰੇ ਉੱਪਰ ਪਿਆ ਰਿਹਾ। ਉਸ ਤੋਂ ਬਾਅਦ ਮੈਂ ਕੁਝ ਸਾਧਾਂ ਸੰਤਾਂ ਤੋਂ ਧਾਗੇ ਤਵੀਤ ਲਏ ਅਤੇ ਉਨ੍ਹਾਂ ਦੇ ਕਹਿਣ ਤੇ ਕਾਫੀ ਉਹੜ ਪੁਹੜ ਵੀ ਕੀਤੇ। ਸਾਧਾਂ ਸੰਤਾਂ ਨੇ ਮੇਰੇ ਪ੍ਰੀਵਾਰ ਨੂੰ ਅਤੇ ਮੈਨੂੰ ਬੇਹੱਦ ਵਿਸ਼ਵਾਸ ਦਿਵਾਇਆ ਕਿ ਇਸ ਵਾਰ ਤੁਹਾਡੇ ਘਰ ਜ਼ਰੂਰ ਲੜਕਾ ਪੈਦਾ ਹੋਵੇਗਾ। ਮੇਰੇ ਸਾਰੇ ਪਰਿਵਾਰ ਵਾਲੇ ਬੜੇ ਖੁਸ਼ ਸਨ ਅਤੇ ਮੈਨੂੰ ਕਹਿ ਰਹੇ ਸਨ ਕਿ ਵੇਖ ਕਾਕਾ ਬਾਬਿਆਂ ਦੀ ਕਰਾਮਾਤ ਜੇਕਰ ਤੂੰ ਸਾਡੀ ਗੱਲ ਪਹਿਲਾਂ ਮੰਨ ਜਾਂਦਾ ਤਾਂ ਆਪਣੇ ਘਰ ਪਹਿਲਾਂ 2 ਪੱਥਰ ਕਿਉਂ ਜੰਮਦੇ ਪਰ ਜਦੋਂ ਸਮਾਂ ਆਇਆ ਤਾਂ ਘਰ ਵਾਲੇ ਮੈਨੂੰ ਨਾਲ ਲੈ ਕੇ ਡਾਕਟਰ ਕੋਲ ਲੜਕਾ ਲੜਕੀ ਟੈਸਟ ਕਰਾਉਣ ਲਈ ਚਲੇ ਗਏ, ਡਾਕਟਰ ਦੀ ਟੈਸਟ ਰਿਪੋਰਟ ਵਿੱਚ ਉਹੀਂ ਹੋਇਆ ਜੋ ਘਰ ਦੇ ਨਹੀਂ ਚਾਹੁੰਦੇ ਸਨ। ਡਾਕਟਰ ਨੇ ਕਿਹਾ ਕਿ ਲੜਕੀ ਹੈ ਤਾਂ ਸਾਰੇ ਪ੍ਰੀਵਾਰ ਵਿੱਚ ਸੋਗ ਦੀ ਲਹਿਰ ਦੌੜ ਗਈ ਅਤੇ ਮੈਂ ਬੜਾ ਖੁਸ਼ ਹੋਇਆ ਕਿਉਂਕਿ ਮੇਰੇ ਅੰਦਰ ਤੜਪ ਰਹੇ ਤਰਕਸ਼ੀਲ ਦੀ ਜਿੱਤ ਹੋਈ ਸੀ ਅਤੇ ਮੇਰੀ ਘਰ ਵਾਲੀ ਨੇ ਉਸੇ ਟਾਈਮ ਹੀ ਜੋ ਧਾਗਾ ਤਵੀਤ ਪਾਏ ਸਨ ਉਹ ਲਾਹ ਕੇ ਸੁੱਟ ਦਿੱਤੇ ਅਤੇ ਕਿਹਾ ਕਿ ਤੁਹਾਡੀਆਂ ਗੱਲਾਂ ਠੀਕ ਸਨ ਤੇ ਅੱਜ ਤੋਂ ਬਾਅਦ ਮੈਂ ਤੁਹਾਡੇ ਕਹੇ ਮੁਤਾਬਿਕ ਹੀ ਚੱਲਾਂਗੀ ਪਰ ਮੈਨੂੰ ਉਸ ਸਮੇ ਕਾਫੀ ਦੁਖ ਹੋਇਆ ਜਦੋਂ ਕਿ ਕਿਸੇ ਸਰੋਜਨੀ ਨਾਇਡੂ, ਝਾਂਸੀ ਦੀ ਰਾਣੀ, ਅਤੇ ਹਰਸਰਨ ਕੌਰ ਮਹਾਨ ਵਰਗੀਆਂ ਸ਼ਖਸ਼ੀਅਤਾਂ ਦੀ ਅਣਜੰਮੀ ਵਾਰਿਸ ਦਾ ਕਤਲ ਹੋਣ ਜਾ ਰਿਹਾ ਸੀ।

## ਹੱਡ ਬੀਤੀ

*ਬਲਜੀਤ ਪਾਲ ਸਿੰਘ*

ਸਾਡੇ ਪਿੰਡ ਦੇ ਇਤਿਹਾਸਕ ਗੁਰਦੁਆਰੇ ਵਿਚ ਵਿਸਾਖੀ ਦਾ ਦਿਹਾੜਾ ਮਨਾਇਆ ਜਾ ਰਿਹਾ ਸੀ। ਇਸ ਸਾਲ ਖਾਲਸੇ ਦਾ 300 ਸਾਲਾ ਜਨਮ ਸਾਲ ਹੋਣ ਕਾਰਨ ਇਸ ਵਾਰ ਇਹ ਦਿਨ ਹੋਰ ਵੀ ਧੂਮ ਧਾਮ ਨਾਲ ਮਨਾਇਆ ਜਾ ਰਿਹਾ ਸੀ। ਵੱਖ ਵੱਖ ਬੁਲਾਰਿਆਂ ਨੇ ਅਖੰਡ ਪਾਠ ਦੇ ਭੋਗ ਤੋਂ ਬਾਅਦ ਭਾਸ਼ਨ ਦਿੱਤੇ ਅਤੇ ਖਾਲਸੇ ਦੀ ਬਹਾਦਰੀ ਅਤੇ ਕੁਰਬਾਨੀ ਭਰੇ ਇਤਿਹਾਸ ਬਾਰੇ ਦੱਸਿਆ। ਸਕੂਲ ਵਿਚ ਛੁੱਟੀ ਹੋਣ ਕਾਰਨ ਮੈਂ ਘਰ ਬੈਠਾ ਇਹ ਸਭ ਕੁਝ ਸੁਣ ਰਿਹਾ ਸੀ। ਅਖੀਰ ਵਿਚ ਗੁਰਦੁਆਰੇ ਦੇ ਭਾਈ ਜੀ ਦੀ ਆਵਾਜ਼ ਮੇਰੇ ਕੰਨਾਂ ਵਿਚ ਪਈ, "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ, ਗੁਰੂ ਘਰ ਦੇ ਚਰਨਾਂ ਵਿਚ ਸ੍ਰੀ ਸਤਪਾਲ ਸਿੰਘ ਜੀ (ਅਸਲੀ ਨਾਮ ਨਹੀਂ) ਵੱਲੋਂ 21 ਰੁਪਏ ਅਰਦਾਸ ਕਰਵਾਏ ਜਾਂਦੇ ਹਨ ਅਤੇ ਬੇਨਤੀ ਕੀਤੀ ਜਾਂਦੀ ਹੈ ਕਿ ਉਹਨਾਂ ਦੇ ਟਿਊਬਵੈਲ ਵਾਲੀ ਖੂਹੀ ਵਿਚ ਜੋ ਸੱਪ ਰਹਿੰਦਾ ਹੈ ਉਥੋਂ ਚਲਾ ਜਾਵੇ ਤਾਂ ਜੋ ਉਹ ਨਿਡਰ ਹੋ ਕੇ ਖੇਤੀ ਕਰ ਸਕਣ। ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ।" ਮੈਂ ਸੱਚਮੁਚ ਹੀ ਅੱਜ ਕੱਲ ਦੇ ਖਾਲਸੇ ਦੀ ਬਹਾਦਰੀ ਤੇ ਹੈਰਾਨ ਸੀ।

## ਸ਼ਕਤੀ ਮਾਈ ਦਾ ਦਰਵਾਜ਼ਾ

*ਮਾਸਟਰ ਕੁਲਜੀਤ ਸਿੰਘ*

ਅੱਜ ਮੇਰੇ ਸਕੂਲ ਪਹੁੰਚਣ ਤੋਂ ਪਹਿਲਾਂ ਹੀ ਅਧਿਆਪਕਾਂ, ਬੱਚਿਆਂ ਅਤੇ ਹੋਰ ਲੋਕਾਂ ਦਾ ਰੌਲਾ ਰੱਪਾ ਪੈ ਰਿਹਾ ਸੀ। ਮੈਂ ਸੋਚਿਆ ਕਿਸੇ ਬੱਚੇ ਦੀ ਸ਼ਿਕਾਇਤ ਹੋਣੀ ਹੈ ਪਰ ਮੈਨੂੰ ਵੇਖਦਿਆਂ ਹੀ ਸਾਰੇ ਜਾਣੇ ਮੇਰੇ ਵੱਲ ਨੂੰ ਹੋ ਤੁਰੇ ਜਿਵੇਂ ਕਿ ਪਿਆਸਿਆਂ ਨੂੰ ਪਾਣੀ ਮਿਲ ਗਿਆ ਹੋਵੇ। ਸਭ ਨੇ ਮੈਨੂੰ ਝੁਰਮਟ ਜਿਹਾ ਪਾ ਲਿਆ ਅਤੇ ਬਹੁਤ ਸਾਰੀਆਂ ਆਵਾਜ਼ਾਂ ਪੁੱਛ ਰਹੀਆਂ ਸਨ ਕਿ ਸਰ! ਤੁਸੀਂ ਤਾਂ ਕਹਿੰਦੇ ਹੁੰਦੇ ਹੋ ਕਿ ਕੋਈ ਗੈਬੀ ਸ਼ਕਤੀਆਂ ਨਹੀਂ ਹੁੰਦੀਆਂ, ਪਰ ਸਾਡੇ ਮੰਦਰ ਵਿਚ ਤਾਂ ਗੈਬੀ ਸ਼ਕਤੀ ਨੇ ਕ੍ਰਿਸ਼ਮਾ ਕਰ ਵਿਖਾਇਆ ਹੈ। ਮੈਂ ਉਨ੍ਹਾਂ ਦੀ ਗੱਲ ਨੂੰ ਧਿਆਨ ਨਾਲ ਸੁਣਨਾ ਅਤੇ ਸਮਝਣਾ ਚਾਹੁੰਦਾ ਸੀ। ਇਸ ਲਈ ਮੈਂ



ਬੱਚਿਆਂ ਨੂੰ ਕਿਹਾ ਕਿ ਉਹ ਆਪਣੀਆਂ ਆਪਣੀਆਂ ਕਲਾਸਾਂ ਵਿਚ ਜਾਣ। ਸਾਰੇ ਬੱਚੇ ਆਪਣੀਆਂ ਕਲਾਸਾਂ ਵਿਚ ਚਲੇ ਗਏ। ਮੈਂ ਬਾਕੀ ਅਧਿਆਪਕਾਂ ਅਤੇ ਲੋਕਾਂ ਨੂੰ ਪੁਛਿਆ, ਹੁਣ ਦੱਸੋ ਕੀ ਮਾਮਲਾ ਹੈ ਤਾਂ ਉਨ੍ਹਾਂ ਵਿੱਚੋਂ ਮੈਨੂੰ ਇਕ ਧਾਰਮਿਕ ਬਿਰਤੀ ਵਾਲੇ ਹਿੰਦੀ ਦੇ ਅਧਿਆਪਕ ਨੇ ਇਸ ਤਰ੍ਹਾਂ ਹੌਂਸਲੇ ਨਾਲ ਦੱਸਿਆ ਜਿਵੇਂ ਕੋਈ ਵੱਡੀ ਜੰਗ ਜਿੱਤ ਲਈ ਹੋਵੇ। ਉਸ ਨੇ ਬੜੇ ਮਾਣ ਨਾਲ ਕਿਹਾ, 'ਮਾਸਟਰ ਜੀ ਪਿੰਡ ਤੋਂ ਬਾਹਰ ਜੋ ਸ਼ਕਤੀਮਾਈ ਦਾ ਮੰਦਰ ਹੈ, ਉਸਦਾ ਦਰਵਾਜ਼ਾ ਮਹਾਂ ਸ਼ਕਤੀਮਾਈ ਦੀ ਸ਼ਕਤੀ ਨਾਲ ਬੰਦ ਹੋ ਗਿਆ ਹੈ ਅਤੇ ਖੁਲਦਾ ਨਹੀਂ ਕਿਉਂਕਿ ਮੰਦਰ ਦਾ ਪੁਜਾਰੀ ਕਹਿੰਦਾ ਹੈ ਕਿ ਸ਼ਕਤੀਮਾਈ ਸਾਉਣ ਮਹੀਨੇ ਦੀ ਮੱਸਿਆ ਦਾ ਪਵਿੱਤਰ ਇਸ਼ਨਾਨ ਕਰਨ ਲਈ ਹਰਿਦੁਆਰ ਗਈ ਹੋਈ ਹੈ। ਇਸ ਲਈ ਇਹ ਦਰਵਾਜਾ ਮੱਸਿਆ ਤੋਂ ਬਾਅਦ ਮਾਤਾ ਜੀ ਦੇ ਆਉਣ ਤੇ ਹੀ ਖੁਲ੍ਹੇਗਾ।'

ਮੈਂ ਉਨ੍ਹਾਂ ਦੀ ਗੱਲ ਨੂੰ ਧਿਆਨ ਨਾਲ ਸੁਣਿਆ ਅਤੇ ਕਿਹਾ ਕਿ ਜਰੂਰ ਕੋਈ ਵਿਗਿਆਨਕ ਕਾਰਨ ਹੋਵੇਗਾ ਪਰ ਉਹ ਚਿੜ ਗਿਆ ਅਤੇ ਕਹਿਣ ਲੱਗਿਆਂ, ਚਲੋ, ਤੁਹਾਨੂੰ ਹੁਣੇ ਹੀ ਮਹਾਂਸ਼ਕਤੀ ਮਾਈ ਦੀ ਸ਼ਕਤੀ ਦਾ ਨਜ਼ਾਰਾ ਦਿਖਾਉਂਦੇ ਹਾਂ ਅਸੀਂ ਆਪਣੇ ਮੁੱਖ ਅਧਿਆਪਕ ਸਮੇਤ ਅਤੇ ਕੁਝ ਪਿੰਡ ਦੇ ਲੋਕਾਂ ਤੇ ਬੱਚਿਆਂ ਨਾਲ ਪਿੰਡ ਤੋਂ ਬਾਹਰ ਮੰਦਰ ਵੱਲ ਨੂੰ ਚੱਲ ਪਏ। ਅਸੀਂ ਉੱਥੇ ਪਹੁੰਚ ਕੇ ਵੇਖਿਆ ਕਿ ਲੋਕਾਂ ਦੀਆਂ ਖੂਬ ਭੀੜਾਂ ਲੱਗੀਆਂ ਹੋਈਆਂ ਹਨ ਅਤੇ ਮੰਦਰ ਦੇ ਪੁਜਾਰੀ ਜੀ ਬੜੀ ਖੁਸ਼ੀ ਨਾਲ ਮੰਦਰ ਦੇ ਦਰਵਾਜੇ ਕੋਲ ਚੌੜੇ ਹੋਏ ਬੈਠੇ ਸਨ ਅਤੇ ਚੜ੍ਹਾਵਾ ਬਟੋਰ ਰਹੇ ਸਨ। ਮੈਂ ਲੋਕਾਂ ਦੇ ਅੰਧਵਿਸ਼ਵਾਸ਼ ਦਾ ਤਕਾਜਾ ਲਾ ਰਿਹਾ ਸਾਂ। ਪੁਜਾਰੀ ਨਾਲ ਅੱਗੇ ਵੀ ਮੇਰੀ ਕਈ ਮੁੱਦਿਆਂ ਤੇ ਟੱਕਰ ਹੋਈ ਸੀ। ਇਸ ਲਈ ਮੈਨੂੰ ਵੇਖਦਿਆਂ ਹੀ ਉਸਦੇ ਮੱਥੇ ਤੇ ਤਿਉੜੀਆਂ ਉੱਭਰ ਆਈਆਂ ਸਨ। ਪੁਜਾਰੀ ਨੇ ਬੜੇ ਗੁੱਸੇ ਭਰੇ ਅੰਦਾਜ ਵਿੱਚ ਹਿੰਦੀ ਵਾਲੇ ਅਧਿਆਪਕ ਨੂੰ ਕਿਹਾ, "ਏਸ ਨਾਸਤਿਕ ਤੇ ਪਾਪੀ ਨੂੰ ਏਥੇ ਕਿਉਂ ਲਿਆਏ ਹੋ?" ਤਾਂ ਹਿੰਦੀ ਵਾਲੇ ਅਧਿਆਪਕ ਨੇ ਪੁਜਾਰੀ ਨੂੰ ਕਿਹਾ, "ਇਹਨੂੰ ਅੱਜ ਮਾਤਾ ਜੀ ਦੀ ਸ਼ਕਤੀ ਦਾ ਜਲਵਾ ਹੀ ਦਿਖਾਉਣ ਲਈ ਲਿਆਏ ਹਾਂ।"

ਮੈਂ ਕੁਝ ਬੱਚਿਆਂ ਨੂੰ ਨਾਲ ਲੈ ਕੇ ਦਰਵਾਜੇ ਦੀ ਦਹਿਲੀਜ਼ ਕੋਲ ਪਹੁੰਚ ਗਿਆ, ਮੈਂ ਦੇਖਦਿਆਂ ਸਾਰ ਹੀ ਦਰਵਾਜੇ ਦੇ ਬੰਦ ਹੋਣ ਦਾ ਵਿਗਿਆਨਕ ਕਾਰਨ ਜਾਣ ਚੁੱਕਾ ਸੀ। ਇਸ ਲਈ ਮੈਂ ਬੱਚਿਆਂ ਨੂੰ ਮੇਰੇ ਨਾਲ ਲੱਗ ਕੇ ਦਰਵਾਜ਼ਾ ਖੁਲਾਉਣ ਵਿਚ ਮਦਦ ਕਰਨ ਲਈ ਕਿਹਾ, ਕਾਫੀ ਜੋਰ ਲੱਗਣ ਤੇ ਦਰਵਾਜ਼ਾ ਖੁਲ੍ਹ ਗਿਆ। ਹਿੰਦੀ ਵਾਲਾ ਅਧਿਅਹਾਪਕ, ਪੁਜਾਰੀ ਅਤੇ ਲੋਕ ਮੇਰੇ ਮੂੰਹ ਵੱਲ ਵੇਖ ਰਹੇ ਸਨ ਅਤੇ ਆਪਣੇ ਆਪ ਨੂੰ ਪੁੱਛ ਰਹੇ ਸਨ ਕਿ ਦਰਵਾਜ਼ਾ ਕਿਵੇਂ ਖੁੱਲ੍ਹ ਗਿਆ, ਮੱਸਿਆ ਵਿੱਚ ਤਾਂ ਹਾਲੇ ਤਿੰਨ ਦਿਨ ਬਾਕੀ ਹੋਰ ਸਨ, ਸ਼ਕਤੀਮਾਈ ਹਰਿਦੁਆਰ ਤੋਂ ਮੱਸਿਆ ਤੋਂ ਪਹਿਲਾਂ ਹੀ ਕਿਉਂ ਭੱਜ ਆਈ। ਪੁਜਾਰੀ, ਹਿੰਦੀ ਵਾਲਾ ਅਧਿਆਪਕ ਤੇ ਲੋਕ ਤੇ ਹਾਲੇ ਚੁੱਪ ਹੀ ਸਨ ਇੰਨੇ ਨੂੰ ਸਾਡੇ ਸਕੂਲ ਦੇ ਬੱਚਿਆਂ ਨੇ ਦਰਵਾਜੇ ਦੇ ਬੰਦ ਹੋਣ ਦਾ ਵਿਗਿਆਨਕ ਕਾਰਨ ਜਾਨਣਾ ਚਾਹਿਆ। ਮੈਂ ਬੱਚਿਆਂ ਨੂੰ ਦੱਸਿਆ ਕਿ ਮੰਦਰ ਦਾ ਦਰਵਾਜਾ ਨਰਮ ਲਕੜੀ ਦਾ ਬਣਿਆ ਹੋਇਆ ਹੈ, ਸਾਉਣ ਮਹੀਨੇ ਵਿਚ ਜਦੋਂ ਪਹਿਲੀ ਬਾਰਸ਼ ਹੋਈ ਤਾਂ ਰਾਤ ਸਮੇਂ ਦਰਵਾਜ਼ਾ ਬੰਦ ਸੀ, ਇਸ ਤਰ੍ਹਾਂ ਆਮ ਲਕੜੀ ਦੀ ਤਰਾਂ ਇਹ ਵੀ ਬਾਰਸ਼ ਦੇ ਪਾਣੀ ਨਾਲ ਫੁੱਲ ਗਿਆ ਅਤੇ ਦਰਵਾਜ਼ਾ ਟਾਈਟ ਹੋ ਗਿਆ ਜੋ ਕਿ ਥੋੜ੍ਹੇ ਜ਼ੋਰ ਨਾਲ ਨਹੀਂ ਖੁਲ੍ਹ ਸਕਦਾ ਸੀ। ਇਸ ਭੇਦ ਨੂੰ ਜਾਣ ਕੇ ਸਾਰੇ ਹੈਰਾਨ ਖੜ੍ਹੇ ਸਨ। ਭੇਦ ਪਤਾ ਲੱਗਣ ਤੇ ਹਿੰਦੀ ਵਾਲੇ ਅਧਿਆਪਕ ਅਤੇ ਪੁਜਾਰੀ ਦੇ ਮੱਥੇ ਤੋਂ ਵੀ ਵੱਟ ਲਹਿ ਚੁਕਿਆ ਸੀ।

## ਵਿਗਿਆਨੀ ਅਤੇ 'ਰੱਬ'

ਅਮਰੀਕਾ ਅਤੇ ਬਰਤਾਨੀਆ ਵਿੱਚ ਅਜੇਹੀਆਂ ਜੱਥੇਬੰਦੀਆਂ ਹਨ, ਜੋ ਵਿਗਿਆਨੀਆਂ ਦੇ ਭਾਈਚਾਰੇ ਵਿੱਚ ਰੱਬ ਦੀ ਹੋਂਦ ਦੇ ਵਿਸ਼ਵਾਸ ਬਾਰੇਂ ਕਦੇ ਕਦੇ ਸਰਵੇਖਣ ਕਰਦੀਆਂ ਹਨ। ਇਸ ਪੜਤਾਲ ਦਾ ਮੋਢੀ ਅਮਰੀਕੀ ਮਨੋਵਿਗਿਆਨੀ ਜੇਮ੍ਜ਼ ਐੱਚ ਲਿਊਬਾ ਸੀ। ਉਸ ਨੇ ਪਹਿਲਾ ਸਰਵੇਖਣ 1914 ਵਿੱਚ ਕੀਤਾ। ਉਸ ਨੇ ਵਿਗਿਆਨੀਆਂ ਨੂੰ ਮਹਾਨ ਅਤੇ ਆਮ ਸ਼੍ਰੇਣੀਆਂ ਵਿਚ ਵੰਡਿਆ। ਅੱਧੀ ਸਦੀ ਤੋਂ ਜਿਆਦਾ ਪਹਿਲਾਂ ਇੱਕ ਹਜਾਰ ਤੋਂ ਵੀ ਵੱਧ ਵਿਗਿਆਨੀਆਂ ਨੇ ਰੱਬ ਵਿਚ ਬੇਵਿਸ਼ਵਾਸੀ ਜਾਹਿਰ ਕੀਤੀ ਅਤੇ ਮਹਾਨ ਵਿਗਿਆਨੀਆਂ ਵਿਚ ਨਾਸਤਿਕਾਂ ਦੀ ਸੰਖਿਆ 70 ਪ੍ਰਤੀਸ਼ਤ ਤੋਂ ਵੀ ਜਿਆਦਾ ਹੋ ਗਈ। 1933 ਵਿਚ ਕੀਤੇ ਗਏ ਸਰਵੇਖਣ ਵਿਚ ਆਮ ਵਿਗਿਆਨੀਆਂ ਵਿਚ ਨਾਸਤਿਕਾਂ ਦੀ ਗਿਣਤੀ 67 ਪ੍ਰਤੀਸ਼ਤ ਤੋਂ ਵੱਧ ਤੇ ਮਹਾਨ ਵਿਗਿਆਨੀਆਂ ਵਿਚ 85 ਪ੍ਰਤੀਸ਼ਤ ਤੋਂ ਵੀ ਵੱਧ ਗਈ। ਇਸੇ ਸਾਲ ਹੋਏ ਆਖਰੀ ਸਰਵੇਖਣ ਤੋਂ ਪਤਾ ਲਗਦਾ ਹੈ ਕਿ ਵਿਗਿਆਨੀਆਂ ਦੇ ਭਾਈਚਾਰੇ ਵਿਚ ਰੱਬ ਦੇ ਸੰਕਲਪ ਨੂੰ ਰੱਦ ਕਰਨ ਬਾਰੇ ਲਗਭਗ ਸਰਬਸੰਮਤੀ ਹੈ।

ਵਿਗਿਆਨੀਆਂ ਦੀ ਆਮ ਅਤੇ ਮਹਾਨ ਸ਼੍ਰੇਣੀ ਵਿਚ ਵੰਡ ਮਨਮਰਜੀ ਵਾਲੀ ਨਹੀਂ। ਵਿਗਿਆਨਕ ਖੋਜਾਂ ਦੇ ਵਿਭਿੰਨ ਖੇਤਰਾਂ ਦੇ ਮੋਢੀ ਮਹਾਨ ਸ਼੍ਰੇਣੀ ਨਾਲ ਸੰਬੰਧਿਤ ਹਨ ਤੇ ਉਹ ਨੈਸ਼ਨਲ ਅਕੈਡਮੀ ਆਫ ਸਾਇੰਸ ਵਰਗੀਆਂ ਸਿਖਰੀ ਸੰਸਥਾਵਾਂ ਦੇ ਮੈਂਬਰ ਹਨ। ਉਨ੍ਹਾਂ ਵਿਚਲੇ ਜੀਵ ਵਿਗਿਆਨੀਆਂ, ਭੌਤਿਕ ਵਿਗਿਆਨੀਆਂ ਅਤੇ ਤਾਰਾ ਵਿਗਿਆਨੀਆਂ ਦਾ ਰੱਬ ਵਿਚ ਉੱਕਾ ਵਿਸ਼ਵਾਸ ਨਹੀਂ। ਗਣਿਤ ਵਿਗਿਆਨੀ ਵਧੇਰੇ ਚੌਕਸ ਹਨ ਤੇ ਉਹ ਨਾਸਤਿਕ ਹੋਣ ਦੀ ਬਜਾਏ 'ਪਤਾ ਨਹੀਂ' ਵਾਲੀ ਸ਼੍ਰੇਣੀ ਦੇ ਸ਼ੰਕਾਵਾਦੀ ਹਨ।

ਮੇਰੀ ਇੱਛਾ ਹੈ ਇਸ ਤਰ੍ਹਾਂ ਦਾ ਸਰਵੇਖਣ ਭਾਰਤੀ ਵਿਗਿਆਨੀਆਂ ਬਾਰੇ ਵੀ ਹੋਵੇ। ਮੁੱਠੀ ਭਰ ਵਿਗਿਆਨੀ ਜਿਨ੍ਹਾਂ ਨੂੰ ਮੈਂ ਮਿਲਿਆ ਹਾਂ, ਉਹ ਜੋਤਿਸ਼ ਵਿਗਿਆਨ ਤੇ ਪਾਮਿਸਟਰੀ ਵਰਗੀਆਂ ਮੂਰਖ ਗੱਲਾਂ ਤੇ ਵਿਸ਼ਵਾਸ ਕਰਦੇ ਹਨ। ਮੈਂ ਉਹਨਾਂ ਨੂੰ ਗੰਭੀਰਤਾ ਨਾਲ ਨਹੀਂ ਲੈਂਦਾ ਤੇ ਨਾ ਹੀ ਵਿਸ਼ਵ ਵਿਗਿਆਨੀ ਭਾਈਚਾਰਾ।

*ਖੁਸ਼ਵੰਤ ਸਿੰਘ ਪੱਤਰਕਾਰ*

ਸਫ਼ਰਨਾਮਾ

# "ਬਰਤਾਨੀਆ 'ਚ ਪੁੰਗਰ ਰਹੀ ਤਰਕਸ਼ੀਲ ਲਹਿਰ"

-ਬਲਵਿੰਦਰ ਬਰਨਾਲਾ

ਜੇ ਜੂਨ 97 ਦੀ ਪਹਿਲੀ ਬਰਤਾਨਵੀ ਫੇਰੀ ਵਿੱਚ ਉੱਤੇਜਨਾ ਅਤੇ ਉਤਸੁਕਤਾ ਸੀ ਤਾਂ ਇਸ ਵਰ੍ਹੇ ਦੀ ਦੂਜੀ ਫੇਰੀ ਤਸੱਲੀ ਦੇ ਅਹਿਸਾਸ ਨਾਲ ਭਰੀ ਹੋਈ ਸੀ । ਦਿਲਬਾਗ ਗਿੱਲ ਕਵੈਂਟਰੀ ਦੀ ਮੱਦਦ ਨਾਲ ਭਾਰਤੀ ਮਜ਼ਦੂਰ ਸਭਾ ਵਲੋਂ ਰਾਹਦਾਰੀ ਭੇਜਣ ਨਾਲ ਇਸ ਫੇਰੀ ਦਾ ਅਚਾਨਕ ਸਬੱਬ ਬਣ ਗਿਆ । ਮੈਂ ਇਸ ਫੇਰੀ ਨੂੰ ਕੈਨੇਡਾ ਤਕ ਲਿਜਾਣ ਦਾ ਮਨ ਬਣਾਇਆ ਸੀ । ਪਰ ਕੈਨੇਡੀਅਨ ਐਂਬੈਸੀ ਨੇ ਲੰਗੜਾ ਜਿਹਾ ਬਹਾਨਾ ਬਣਾ ਕੇ ਵੀਜ਼ਾ ਦੇਣ ਤੋਂ ਇਨਕਾਰ ਕਰ ਦਿੱਤਾ ਗਿਆ ।

13 ਜੂਨ 1999 ਦੀ ਸ਼ਾਮ ਹੀਥਰੋ ਏਅਰਪੋਰਟ - ਦਿਲਬਾਗ ਗਿੱਲ, ਦੇਵਿੰਦਰ ਭੌਰਾ, ਸੁਰਿੰਦਰ ਅਤੇ ਕੁਲਦੀਪ ਵਲੋਂ ਸਵਾਗਤ। ਉਹਨਾਂ ਨਾਲ ਸ਼ਾਮ ਨੂੰ ਮੀਟਿੰਗ ਦੌਰਾਨ ਮੈਂ ਆਪਣੀ ਇਸ ਫੇਰੀ ਦਾ ਖੁੱਲਾ ਖੁਲਾਸਾ ਕੀਤਾ ਅਤੇ ਤਹਿ ਕੀਤਾ ਕਿ ਇੱਕ ਦੋ ਖੇਡ ਮੇਲਿਆਂ ਵਿੱਚ ਸ਼ਿਰਕਤ ਕਰਨ ਤੋਂ ਇਲਾਵਾ ਬਾਕੀ ਸਮਾਂ ਮੈਂ ਤਰਕਸ਼ੀਲ ਸਰਗਰਮੀਆਂ ਦੇ ਹੀਂ ਲੇਖੇ ਲਾਉਣਾ ਹੈ । ਭਾਂਵੇਂ ਪਹਿਲੇ ਦਸ ਦਿਨ ਮੈਨੂੰ ਮਲੇਰੀਏ ਬੁਖਾਰ ਦਾ ਵੀ ਸਾਹਮਣਾ ਕਰਨਾ ਪਿਆ ਫਿਰ ਵੀ ਮੈਂ ਦਿਲਬਾਗ ਦੇ ਘਰੋਂ ਪਹਿਲੀ ਫੇਰੀ ਸਮੇਂ ਬਣਾਏ ਸਾਰੇ ਤਰਕਸ਼ੀਲ ਮਿਤਰਾਂ ਨਾਲ ਸੰਪਰਕ ਕਰਦਾ ਰਿਹਾ। ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਹੰਗਾਮੀ ਮੀਟਿੰਗ ਸਾਥੀ ਅੱਛਰ ਸਿੰਘ ਖਰਲਵੀਰ ਦੇ ਘਰੇ ਬੁਲਾਈ ਗਈ ਜਿੱਥੇ ਮੇਰੇ ਬਰਤਾਨੀਆ ਆਉਣ. ਦੇ ਪੂਰੇ ਮਕਸਦ ਬਾਰੇ ਵੀ ਪੁੱਛਿਆ ਗਿਆ। ਇਸ ਮੀਟਿੰਗ ਵਿਚ ਜਨਰਲ ਸਕੱਤਰ ਹਰੀਸ਼ ਮਲਹੋਤਰਾ ਤੋਂ ਇਲਾਵਾ ਬਰਮਿੰਘਮ ਤੋਂ ਭਗਵੰਤ ਸਿੰਘ, ਸਚਦੇਵ ਵਿਰਦੀ, ਅਵਤਾਰ ਤਾਰੀ, ਲਵਕੇਸ ਪਰਾਸ਼ਰ ਅਤੇ ਰਾਜਿੰਦਰ ਵਲੋਂ ਅਤੇ ਕਵੈਂਟਰੀ ਤੋਂ ਮੋਹਨ ਸਿੰਘ ਮਾਨ ਅਤੇ ਸੁੱਚਾ ਸਿੰਘ ਕੌਂਸਲਰ ਵਲੋਂ ਸ਼ਿਰਕਤ ਕੀਤੀ ਗਈ। ਇਹ ਇੱਕ ਸੰਖੇਪ ਜਿਹੀ ਮੀਟਿੰਗ ਸੀ ।

ਇਸ ਤੋਂ ਬਾਅਦ ਬਕਾਇਦਾ ਪ੍ਰੋਗਰਾਮਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਮੈਂ ਕਵੈਂਟਰੀ ਅਤੇ ਹਡਰਜ਼ਫੀਲਡ ਦੇ ਦੋ ਖੇਡ ਮੇਲਿਆਂ ਵਿਚ ਬਤੌਰ ਮਹਿਮਾਨ ਵਜੋਂ ਸ਼ਿਰਕਤ ਕੀਤੀ ਅਤੇ ਇਸ ਤੋਂ ਬਾਅਦ ਆਪਣਾ ਸਾਰਾ ਸਮਾਂ ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਮਜਬੂਤੀ ਅਤੇ ਤਰਕਸ਼ੀਲ ਪ੍ਰਚਾਰ ਹਿੱਤ ਲਾਇਆ ।

<u>ਲੈਸਟਰ ਸ਼ਹਿਰ ਦੀ ਟੈਕਸੀ ਯੂਨੀਅਨ ਦੇ ਜਨਰਲ ਇਜਲਾਸ ਵਿੱਚ ਮੇਰੀ ਸਪੀਚ :-</u> ਇਸ ਸ਼ਹਿਰ ਦੀ ਟੈਕਸੀ ਯੂਨੀਅਨ ਦੇ ਚੇਅਰਮੈਨ ਸ੍ਰੀ ਸ਼ੀਤਲ ਸਿੰਘ ਗਿੱਲ ਅਤੇ ਬਲਜਿੰਦਰ ਸਿੰਘ ਸੰਧੂ ਦੇ ਸੱਦੇ ਉਪਰ ਮੈਂ ਇਸ ਯੂਨੀਅਨ ਦੇ ਜਨਰਲ ਇਜਲਾਸ ਵਿਚ ਬਤੌਰ ਮੁੱਖ ਮਹਿਮਾਨ ਸ਼ਾਮਿਲ ਹੋਇਆ । ਤਰਕਸ਼ੀਲਤਾ ਦੇ ਵੱਖ ਵੱਖ ਪਹਿਲੂਆਂ ਤੋਂ ਇਲਾਵਾ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਲਈ ਮੁੱਖ ਦਫਤਰ ਦੀ ਅਹਿਮ ਲੋੜ ਉਪਰ ਵੀ ਆਪਣੇ ਵਿਚਾਰ ਰੱਖੇ । ਪ੍ਰਧਾਨਗੀ ਮੰਡਲ ਵਿੱਚ ਮਿਸਟਰ ਕਾਰਗਿਲ ਸਮਾਜਵਾਦੀ ਲੇਬਰ ਪਾਰਟੀ, ਸੀਤਲ ਸਿੰਘ ਗਿੱਲ ਅਤੇ ਬਲਜਿੰਦਰ ਸਿੰਘ ਸੰਧੂ ਸ਼ਾਮਿਲ ਸਨ । ਸਪੀਚ ਤੋਂ ਬਾਅਦ ਸ੍ਰੀ ਹਰਪਰਉਪਕਾਰ ਸਿੰਘ (ਪੰਮੀ) ਅਤੇ ਪਰਮਜੀਤ ਸਿੰਘ ਤੋਂ ਇਲਾਵਾ ਕਈ ਹੋਰ ਸਾਥੀਆਂ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਬਣਨ ਦੀ ਇੱਛਾ ਵੀ ਜ਼ਾਹਿਰ ਕੀਤੀ । ਬਾਅਦ ਵਿਚ ਉਹਨਾਂ ਕੁਝ ਮਦਦ ਵੀ ਇਕੱਤਰ ਕਰਕੇ ਦਿੱਤੀ ।

<u>ਡਰਬੀ ਸ਼ਹਿਰ ਵਿਖੇ ਮੀਟਿੰਗ ਅਤੇ ਫੰਕਸ਼ਨ :</u>ਡਰਬੀ ਸ਼ਹਿਰ ਤੋਂ ਸ੍ਰੀ ਬਲਬੀਰ ਸਿੰਘ ਰੱਤੂ, ਅਸ਼ੋਕ ਲੇਖ, ਬਲਵੀਰ ਲੈਸਟਰ ਅਤੇ ਰਾਜਿੰਦਰ ਸਿੰਘ ਡਰਬੀ ਵਲੋਂ ਮੇਰੇ ਨਾਲ ਇੱਕ ਮੀਟਿੰਗ ਕਰਨ ਦੀ ਇੱਛਾ ਜ਼ਾਹਰ ਕੀਤੀ ਤਾਂ ਕਿ ਉਥੇ ਵੀ ਤਰਕਸ਼ੀਲ ਸੁਸਾਇਟੀ ਦੀ ਬਰਾਂਚ ਬਣਾਈ ਜਾ ਸਕੇ । ਇਸ ਮੀਟਿੰਗ ਵਿਚ ਸ੍ਰੀ ਹਰੀਸ਼ ਮਲਹੋਤਰਾ ਤੋਂ ਇਲਾਵਾ ਸਚਦੇਵ ਵਿਰਦੀ ਬਰਮਿੰਘਮ, ਭਗਵੰਤ ਸਿੰਘ ਬ੍ਰਮਿੰਘਮ ਵਲੋਂ ਵੀ ਸ਼ਮੂਲੀਅਤ ਕੀਤੀ ਗਈ। ਸ੍ਰੀ ਹਰੀਸ਼ ਮਲਹੋਤਰਾ ਵਲੋਂ ਬਰਤਾਨੀਆ ਦੀ ਤਰਕਸ਼ੀਲ ਸੁਸਾਇਟੀ ਉਪਰ ਭਰਵੀਂ ਜਾਣਕਾਰੀ ਦਿੱਤੀ ਗਈ। ਏਸ਼ੀਅਨ ਭਾਈਚਾਰੇ ਲਈ ਤਰਕਸ਼ੀਲ ਵਿਚਾਰਾਂ ਦੀ ਲੋੜ ਬਾਰੇ ਚਾਨਣਾ ਪਾਇਆ । ਇਸ ਮੀਟਿੰਗ ਦੇ ਮਹਿਮਾਨ ਵਜੋਂ ਮੈਂ ਬਰਤਾਨੀਆ ਵਿਚ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਤੋਂ ਇਲਾਵਾ, ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਸਰਗਰਮੀਆਂ ਅਤੇ ਤਰਕਸ਼ੀਲ ਲਹਿਰ ਦੀ ਮਹੱਤਤਾ ਤੇ ਬਿਆਨ ਦਿੱਤਾ। ਨਵੀਂ ਸਥਾਪਤ ਹੋਈ ਡਰਬੀ ਬਰਾਂਚ ਦੇ ਸ੍ਰੀ ਬਲਵੀਰ ਰੱਤੂ ਪ੍ਰਧਾਨ ਅਤੇ ਅਸ਼ੋਕ ਲੇਖ ਸਕੱਤਰ ਸਰਬਸੰਮਤੀ ਨਾਲ ਚੁਣੇ ਗਏ ।

ਇਥੋਂ ਦੀ ਬੁਧਿਸਟ ਫੋਰਮ ਵਲੋਂ ਰਵੀਦਾਸੀਆ ਕਮਿਊਨਿਟੀ ਸੈਂਟਰ ਵਿਖੇ ਡਾ: ਭੀਮ ਰਾਓ ਅੰਬੇਦਕਰ ਦੇ ਜਨਮ ਦਿਵਸ ਉਪਰ ਵਿਸ਼ੇਸ਼ ਫੰਕਸ਼ਨ ਤਹਿ ਕਰਕੇ ਮੇਰਾ ਵਿਸ਼ੇਸ਼ ਲੈਕਚਰ ਕਰਵਾਇਆ ਗਿਆ । ਚੰਗਿਆੜੀ ਥੀਏਟਰ, ਬਰਮਿੰਘਮ ਦੇ ਸਾਥੀਆਂ ਵਲੋਂ ਸ੍ਰੀ ਭਗਵੰਤ ਸਿੰਘ, ਲਵਕੇਸ ਪਰਾਸ਼ਰ ਅਤੇ ਰਾਜਿੰਦਰ ਸਿੰਘ ਦੀ ਅਗਵਾਈ ਵਿੱਚ ਗੁਰਸ਼ਰਨ ਸਿੰਘ ਦਾ ਨਾਟਕ "ਟੋਆ" ਖੇਡਿਆ ਗਿਆ । ਬਲਵੀਰ ਰੱਤੂ ਵਲੋਂ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ ਗਈ । ਮੇਰੇ ਵਲੋਂ ਕੁਝ ਜਾਦੂ ਦੇ ਟਰਿਕਾਂ ਰਾਹੀਂ ਦਿਖਾਇਆ ਗਿਆ ਕਿ ਜਾਦੂ ਕੋਈ ਗੈਬੀ ਸ਼ਕਤੀ ਨਹੀਂ ਸਗੋਂ ਹੱਥ ਦੀ ਸਫਾਈ ਹੈ ।

<u>ਤਰਕਸ਼ੀਲ ਸੁਸਾਇਟੀ ਬਰਤਾਨੀਆ (ਬਰਮਿੰਘਮ) ਵਲੋਂ ਸੁਆਗਤ ਲਈ ਵਿਸ਼ੇਸ਼ ਤਰਕਸ਼ੀਲ ਪ੍ਰੋਗਰਾਮ :</u> ਭਾਵੇਂ ਇਸ ਪ੍ਰੋਗਰਾਮ ਦਾ ਪ੍ਰਬੰਧ ਬਰਤਾਨੀਆਂ ਦੀ ਤਰਕਸ਼ੀਲ ਸੁਸਾਇਟੀ ਦੀ ਬਰਾਂਚ ਬਰਮਿੰਘਮ ਵਲੋਂ ਹੀ ਕੀਤਾ ਗਿਆ ਪਰੰਤੂ ਇਹ ਪ੍ਰੋਗਰਾਮ ਸਮੁੱਚੀ ਤਰਕਸ਼ੀਲ ਸੁਸਾਇਟੀ ਦਾ ਹੀ ਹੋ ਨਿਬੜਿਆ । ਪ੍ਰਧਾਨਗੀ ਮੰਡਲ ਵਿੱਚ ਸ੍ਰੀ ਅੱਛਰ ਸਿੰਘ ਖਰਲਵੀਰ (ਨੈਸ਼ਨਲ ਪ੍ਰਧਾਨ), ਸ੍ਰੀ ਹਰੀਸ਼ ਮਲਹੋਤਰਾ (ਨੈਸ਼ਨਲ ਜਨ: ਸਕੱਤਰ), ਸ੍ਰੀ ਸਚਦੇਵ ਵਿਰਦੀ (ਨੈਸ਼ਨਲ ਖਜਾਨਚੀ) ਸ਼ਾਮਲ ਸਨ । ਇਸ ਵਿੱਚ ਡਰਬੀ, ਨੌਟਿੰਗਮ, ਲੈਸਟਰ, ਕਵੈਂਟਰੀ, ਵਾਲਸਾਲ, ਵਿਲਨਹਾਲ ਆਦਿ ਅਨੇਕਾਂ ਸ਼ਹਿਰਾਂ ਤੋਂ ਸਾਥੀ ਪੁੱਜੇ ਹੋਏ ਸਨ । ਭਾਰਤੀ ਮਜ਼ਦੂਰ ਸਭਾ ਦੇ ਸ੍ਰੀ ਤਾਰਾ ਸਿੰਘ ਤਾਰਾ, ਲਿਖਾਰੀ ਸਭਾ ਕਵੈਂਟਰੀ ਦੇ ਸ੍ਰੀ ਦਵਿੰਦਰ ਨੌਰਾ, ਦਿਲਬਾਗ ਗਿੱਲ, ਮੱਖਣ ਸਿੰਘ ਜੌਹਲ, ਨੋਟਿੰਗਮ, ਲੈਸਟਰ ਤੋਂ ਸੀਤਲ ਗਿੱਲ, ਨਵਦੀਪ ਸ਼ਿੰਘ, ਬਲਵੀਰ ਰੱਤੂ ਡਰਬੀ ਆਦਿ ਨੇ ਸ਼ਿਰਕਤ ਕੀਤੀ । ਭਾਰਤੀ ਮਜ਼ਦੂਰ ਸਭਾ (ਜੌਹਲ) ਦੇ ਜਨ: ਸਕੱਤਰ ਸ੍ਰੀ ਅਵਤਾਰ ਜੌਹਲ ਵੀ ਸ਼ਾਮਲ ਸਨ । ਮਿਸਟਰ ਬਰੈਨ, ਹਿਊਮਨਿਸਟ ਐਸੋਸੀਏਸ਼ਨ ਨੇ ਵੀ ਸ਼ਿਰਕਤ ਕੀਤੀ ।

<u>ਕਵੀ ਦਰਬਾਰ :</u> ਪ੍ਰੋਗਰਾਮ ਦੀ ਸ਼ੁਰੂਆਤ ਕਵੀ ਦਰਬਾਰ ਨਾਲ ਹੋਈ। ਕਿਰਪਾਲ ਕੌਰ ਭੰਵਰਾ, ਦਵਿੰਦਰ ਨੌਰਾ, ਅੱਛਰ ਸਿੰਘ ਖਰਲਵੀਰ, ਤਾਰਾ ਸਿੰਘ ਤਾਰਾ, ਸੁਰਿੰਦਰ ਵਿਰਦੀ, ਡਾ: ਦਵਿੰਦਰ ਕੌਰ ਵਲੋਂ ਕਵਿਤਾਵਾਂ ਪੇਸ਼ ਕੀਤੀਆਂ ਗਈਆਂ । ਚੰਗਿਆੜੀ ਥੀਏਟਰ ਵਲੋਂ ਨਾਟਕ ਟੋਆ ਖੇਡਿਆ ਗਿਆ ਜਿਸਨੇ ਬਹੁਤ ਹੀ ਬੱਝਵਾਂ ਪ੍ਰਭਾਵ ਦਿੱਤਾ। ਕਿਰਪਾਲ ਕੌਰ ਭੰਵਰਾ ਦਾ ਗੀਤ "ਅਪਨੇ 'ਚ ਹੋਕੇ ਗੁੰਮ ਕੀ ਲੱਭ ਰਹੇ ਨੇ ਲੋਕ। ਦੁਨੀਆਂ 'ਚ ਜਿੰਦਾ ਲਾਸ਼ ਵਾਂਗ ਜੀ ਰਹੇ ਨੇ ਲੋਕ।" ਲੋਕ ਮਨਾਂ ਉਪਰ ਗਹਿਰਾ ਅਸਰ ਛੱਡਦਾ ਰਿਹਾ। ਜਾਦੂ ਦੇ ਟਰਿੱਕਾਂ ਤੋ ਇਲਾਵਾ ਮੇਰੇ ਵਲੋ ਰੇਡੀਓ ਐਕਸ. ਐਲ. ਦੇ ਪਰੈਜ਼ੇਂਟਰ ਸ੍ਰੀ ਦਲਬੀਰ ਸਿੰਘ ਨੂੰ ਪਬਲਿਕ ਸਾਹਮਣੇ ਹਿਪਨੋਟਾਈਜ਼ ਕੀਤਾ ਗਿਆ।

<u>ਮਜਦੂਰ ਸਭਾ ਬਰਮਿੰਘਮ ਦਾ ਫੰਕਸ਼ਨ</u>

ਸ੍ਰੀ ਤਾਰਾ ਸਿੰਘ ਤਾਰਾ ਦੀ ਅਗਵਾਈ ਅਧੀਨ ਕਾਮਰੇਡ ਜਗਮੋਹਣ ਜੋਸ਼ੀ ਅਤੇ ਉਹਨਾਂ ਦੇ ਦੋ ਹੋਰ ਸਾਥੀਆਂ ਦੀ ਯਾਦ ਵਿੱਚ ਭਾਰਤੀ ਮਜ਼ਦੂਰ ਸਭਾ (ਪੁਰੇਵਾਲ) ਬਰਾਂਚ ਬਰਮਿੰਘਮ ਵੱਲੋਂ ਕਰਾਏ ਫੰਕਸ਼ਨ ਵਿਚ ਮੁੱਖ ਬੁਲਾਰੇ ਵਜੋਂ ਮੈਂ ਸ਼ਿਰਕਤ ਕੀਤੀ। ਫੰਕਸ਼ਨ ਦੀ ਪ੍ਰਧਾਨਗੀ ਸ੍ਰੀ ਕੇਵਲ ਸਿੰਘ ਪੁਰੇਵਾਲ ਵਲੋਂ ਕੀਤੀ ਗਈ। ਸ੍ਰੀ ਅਜਮੇਰ ਕਵੈਂਟਰੀ ਪ੍ਰਧਾਨਗੀ ਮੰਡਲ ਵਿੱਚ ਸ਼ਾਮਲ ਹੋਏ। ਕਵੀ ਦਰਬਾਰ ਵੀ ਕਰਵਾਇਆ ਗਿਆ । ਇਸ ਵਿਚ ਵੱਖ ਵੱਖ ਭਾਈਚਾਰਿਆਂ ਦੇ ਲੋਕਾਂ ਵਲੋਂ ਸ਼ਮੂਲੀਅਤ ਕੀਤੀ ਗਈ । ਕੁਝ ਪਾਕਿਸਤਾਨੀ ਨਾਗਰਿਕ ਅਤੇ ਕਸ਼ਮੀਰੀ ਵੀ ਸ਼ਾਮਲ ਹੋਏ।

<u>ਲੈਸਟਰ ਵਿਖੇ ਤਰਕਸ਼ੀਲ ਪ੍ਰੋਗਰਾਮ :</u> ਭਾਰਤੀ ਮਜ਼ਦੂਰ ਸਭਾ ਲੈਸਟਰ ਬਰਾਂਚ ਵਲੋਂ ਮੇਰੇ ਸੁਆਗਤ ਵਿਚ ਤਰਕਸ਼ੀਲ ਪਰੋਗਰਾਮ ਕਰਵਾਇਆ ਗਿਆ। ਸ੍ਰੀ ਸੀਤਲ ਸਿੰਘ ਗਿੱਲ ਅਤੇ ਸ੍ਰੀ ਅਜੀਤ ਸਿੰਘ ਸੰਧੂ ਦੀ ਅਗਵਾਈ ਅਧੀਨ ਪ੍ਰੋਗਰਾਮ ਬਹੁਤ ਸਫਲ ਰਿਹਾ। ਪ੍ਰਧਾਨਗੀ ਮੰਡਲ ਵਿਚ ਸ੍ਰੀ ਕੇਵਲ ਸਿੰਘ ਪੁਰੇਵਾਲ, ਅਜੀਤ ਸਿੰਘ ਸੰਧੂ, ਕੌਂਸਲਰ ਢਿਲੋਂ ਅਤੇ ਕੌਂਸਲਰ ਪਿਆਰਾ ਸਿੰਘ 'ਪਿਆਰਾ' ਸ਼ਾਮਲ ਸਨ । ਦਰਸ਼ਨ ਖਟਕੜ ਦੇ ਲਿਖੇ ਗੀਤ, "ਸਿਦਕ ਸਾਡੇ ਨੇ ਕਦੇ ਮਰਨਾ ਨਹੀਂ, ਸੱਚ ਦੇ ਸੰਗਰਾਮ ਨੇ ਹਰਨਾ ਨਹੀਂ" ਨੂੰ ਦਵਿੰਦਰ ਨੌਰਾ ਵਲੋਂ ਗਾਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਗਈ। ਇਸ ਭਰਵੇਂ ਫੰਕਸ਼ਨ ਵਿੱਚ ਚੰਗਿਆੜੀ ਥੀਏਟਰ ਬਰਮਿੰਘਮ ਵਲੋਂ ਵੀ ਸੰਗਰਾਮੀ ਗੀਤ ਪੇਸ਼ ਕੀਤੇ ਗਏ । ਮੇਰੀ ਸਪੀਚ ਨੂੰ ਦਰਸ਼ਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ ।

<u>ਬਰੈਡਫੌਰਡ ਵਿਖੇ ਮੀਟਿੰਗ</u>

ਸ੍ਰੀ ਸੁਰਿੰਦਰ ਸਿੰਘ ਔਜਲਾ ਦੇ ਉਦਮ ਨਾਲ ਡੋਰਚੈਸਟਰ ਇਲਾਕੇ ਦੇ ਪ੍ਰਸਿੱਧ ਸ਼ਹਿਰ ਬਰੈਡਫੋਰਡ ਵਿਖੇ ਮੀਟਿੰਗ ਦਾ ਅਯੋਜਨ ਕੀਤਾ ਗਿਆ। ਸ੍ਰੀ ਜਗਤਾਰ ਸਹੋਤਾ ਸਮੇਤ ਭਾਰਤੀ ਮਜਦੂਰ ਸਭਾ ਦੇ ਹੋਰ ਮੈਂਬਰਾਂ ਵਲੋਂ ਇਸ ਵਿਚ ਸ਼ਿਰਕਤ ਕੀਤੀ ਗਈ। ਬਰੈਡਫੋਰਡ ਵਿਖੇ ਤਰਕਸ਼ੀਲ ਸੁਸਾਇਟੀ ਬਰਤਾਨੀਆਂ ਦੀ ਬਰਾਂਚ ਖੜ੍ਹੀ ਕਰਨ ਦਾ ਸਵਾਲ ਵੀ ਵਿਚਾਰ ਅਧੀਨ ਲਿਆਂਦਾ ਗਿਆ। ਮੀਟਿੰਗ ਵਿਚ ਰਸਾਲੇ ਲਈ ਚੰਦੇ ਨਵਿਆਉਣ ਅਤੇ ਮੁਖ ਦਫਤਰ ਲਈ ਸਹਾਇਤਾ ਕਰਨ ਦਾ ਵਿਚਾਰ ਵੀ ਸਾਂਝਾ ਕੀਤਾ ਗਿਆ। ਸ੍ਰੀ ਜਗਤਾਰ ਸਹੋਤਾ ਅਤੇ ਸ੍ਰੀ ਸੁਰਿੰਦਰ ਔਜਲਾ ਵਲੋਂ ਹਰ ਸੰਭਵ ਮਦਦ ਕਰਨ ਦਾ ਭਰੋਸਾ ਵੀ ਦਵਾਇਆ ਗਿਆ।

ਬਰਮਿੰਘਮ ਵਿਖੇ ਅੰਤਰਰਾਸ਼ਟਰੀ ਹਿਊਮਨਿਸਟ ਗਰੁੱਪ ਨਾਲ ਮੀਟਿੰਗ ਕੀਤੀ ਗਈ । ਇਸ ਤੋਂ ਇਲਾਵਾ ਬਰਮਿੰਘਮ ਵਿਖੇ ਰੱਖੇ ਅੰਤਰਰਾਸ਼ਟਰੀ ਇਜਲਾਸ ਵਿਚ ਮੇਰੇ ਤੋਂ ਇਲਾਵਾ ਡਾ. ਹਰੀਸ਼ ਮਲਹੋਤਰਾ, ਸੱਚਦੇਵ ਵਿਰਦੀ, ਅੱਛਰ ਸਿੰਘ ਖਰਲਵੀਰ ਅਤੇ ਲੈਸਟਰ ਤੋਂ ਸ੍ਰੀ ਨਵਦੀਪ ਸਿੰਘ ਵਲੋਂ ਤਰਕਸ਼ੀਲ ਸੁਸਾਇਟੀ ਬਰਤਾਨੀਆ ਅਤੇ ਪੰਜਾਬ ਦੇ ਨੁਮਾਇੰਦਿਆਂ ਵਜੋਂ ਸ਼ਿਰਕਤ ਕੀਤੀ ਗਈ। ਰੈਸ਼ਨਲਿਸਟ ਸੁਸਾਇਟੀ ਆਫ ਇੰਡੀਆ ਵਲੋਂ ਸ੍ਰੀ ਸੈਨਲ ਅਡਮਾਰਕੂ ਵੀ ਉਚੇਚੇ ਤੌਰ ਉਪਰ ਪੁਜੇ। ਵੱਖ ਵੱਖ ਦੇਸ਼ਾਂ ਤੋਂ ਆਏ ਤਕਰੀਬਨ 80 ਤੋਂ ਉਪਰ ਡੈਲੀਗੇਟਾਂ ਵਲੋਂ ਭਾਗ ਲਿਆ ਗਿਆ ।

<u>ਵੱਖ ਵੱਖ ਰੇਡੀਓ ਸਟੇਸ਼ਨਾਂ ਉਪਰ ਪਰੋਗਰਾਮ :</u> ਇਸ ਦੂਸਰੀ ਫੇਰੀ ਸਮੇਂ ਰੇਡੀਓ ਸਟੇਸ਼ਨਾਂ ਉਪਰ ਵਧੇਰੇ ਪ੍ਰੋਗਰਾਮ ਮਿਲੇ ਅਤੇ ਨਿੱਜੀ ਦੋਸਤੀ ਦੇ ਘੇਰੇ ਅੰਦਰ ਵੀ ਭਰਵਾਂ ਫੈਲਾਅ ਆਇਆ। ਰੇਡੀਓ, ਐਕਸ.ਐਲ. ਬਰਮਿੰਘਮ, ਰੇਡੀਓ ਬੀ. ਬੀ: ਸੀ. ਡਰਬੀ, ਰੇਡੀਓ ਏਸ਼ੀਆ ਨੈਟਵਰਕ (ਲੈਸਟਰ), ਇਸੇ ਸਟੇਸ਼ਨ ਉਪਰ ਤਰਕਸ਼ੀਲ ਪੁਸਤਕਾਂ ਅਤੇ ਵਿਚਾਰ ਗੋਸ਼ਟੀ, ਰੇਡੀਓ ਸਨਰਾਈਜ਼ ਬਰੈਡਫੋਰਡ, ਐਮ.ਟੀ.ਵੀ. ਲੈਸਟਰ ਵਿਖੇ ਤਰਕਸ਼ੀਲ ਟਰਿੱਕ ਅਤੇ ਵਿਚਾਰ ਪੇਸ਼ ਕੀਤੇ ਗਏ । ਰੇਡੀਓ ਬੀ.ਬੀ.ਸੀ. ਨੈਸ਼ਨਲ ਨੈਟਵਰਕ ਵਲੋਂ ਫੋਨ ਰਾਹੀਂ ਇੰਟਰਵਿਊ ਲਈ ਗਈ। ਇਹਨਾਂ ਪ੍ਰੋਗਰਾਮਾਂ ਰਾਹੀਂ ਮਿਡਲੈਂਡ (ਇੰਗਲੈਂਡ) ਦੇ ਖੇਤਰ ਅੰਦਰ ਤਾਂ ਲਹਿਰ ਜਿਹੀ ਬਣ ਗਈ । ਖੁਸ਼ੀ ਦੀ ਗੱਲ ਇਹ ਰਹੀ ਕਿ ਜਿੱਥੇ ਭਾਰਤੀ ਮਜਦੂਰ ਸਭਾ ਵਲੋਂ ਚੈਲਿੰਜ ਦੇ ਇਨਾਮ ਵਿਚ ਆਪਣੇ ਵਲੋਂ 2000 ਪੌਂਡ ਦਾ ਵਾਧਾ ਕੀਤਾ ਗਿਆ ਉਥੇ ਇੱਕ ਭੈਣ ਵਲੋਂ 200 ਪੌਂਡ ਆਪਣੀ ਜੇਬ ਵਿਚੋਂ ਹੋਰ ਦੇਣ ਦਾ ਰੇਡੀਓ ਵਾਲਿਆਂ ਨਾਲ ਵਾਇਦਾ ਕੀਤਾ ਗਿਆ।

<u>ਲਿਖਾਰੀ ਸਭਾ, ਕਵੈਂਟਰੀ ਵਲੋਂ ਵਿਦਾਇਗੀ ਫੰਕਸ਼ਨ :</u>

15 ਅਗਸਤ 1999 ਦੀ ਮੇਰੀ ਵਾਪਸੀ ਸੀ । ਲਿਖਾਰੀ ਸਭਾ (ਕਵੈਂਟਰੀ) ਵਲੋਂ ਮੇਰੇ ਸਨਮਾਨ ਹਿੱਤ ਵਿਦਾਇਗੀ ਪਾਰਟੀ ਅਤੇ ਫੰਕਸ਼ਨ ਦਾ ਉਚੇਚਾ ਪ੍ਰਬੰਧ ਕੀਤਾ ਗਿਆ। ਦਵਿੰਦਰ ਨੌਰਾ, ਸੁਰਿੰਦਰ ਪਾਲ ਸਿੰਘ, ਦਿਲਬਾਗ ਸਿੰਘ ਗਿੱਲ ਤੋਂ ਇਲਾਵਾ ਇਸਦੀ ਪ੍ਰਬੰਧਕੀ ਕਮੇਟੀ ਵਿਚ ਕਿਰਪਾਲ ਸਿੰਘ ਪੂਨੀ, ਕੁਲਵਿੰਦਰ ਸੋਹਲ, ਕੁਲਦੀਪ ਸਿੰਘ ਬਾਸੇਲ, ਪੀ.ਐਸ. ਕਲਾਮਵਾਲਾ, ਰਾਣੀ ਪੁਰੇਵਾਲ ਅਤੇ ਗੁਰਮੀਤ ਸਿੰਘ ਬੰਗਾ ਸ਼ਾਮਿਲ ਸਨ ।

ਪੰਜਾਬੀ ਲੇਖਕ ਸਭਾ (ਕਵੈਂਟਰੀ) ਦੇ ਇਸ ਪ੍ਰੋਗਰਾਮ ਦਾ ਕਵੀ ਦਰਬਾਰ ਵਿਸ਼ੇਸ਼ ਖਿੱਚ ਦਾ ਕਾਰਣ ਬਣਿਆ। ਸਟੇਜ ਸਕੱਤਰ ਦੀ ਭੂਮਿਕਾ ਸ੍ਰੀ ਦਵਿੰਦਰ ਸਿੰਘ ਨੌਰਾ ਵਲੋਂ ਵਧੀਆ ਢੰਗ ਨਾਲ ਸਮਾਂਬੱਧ ਰਹਿਕੇ ਨਿਭਾਈ ਗਈ । ਪ੍ਰਧਾਨਗੀ ਮੰਡਲ ਵਿਚ ਡਾ: ਪ੍ਰੀਤਮ ਸਿੰਘ ਕੈਂਥੋ, ਸਚਦੇਵ ਵਿਰਦੀ ਬਰਮਿੰਘਮ, ਅੱਛਰ ਸਿੰਘ ਖਰਲਵੀਰ, ਸ੍ਰੀ ਮੋਹਣ ਸਿੰਘ ਮਾਨ, ਕਵੈਂਟਰੀ (ਭਾਰਤੀ ਮਜ਼ਦੂਰ ਸਭਾ) ਸ਼ਾਮਿਲ ਹੋਏ। ਸ੍ਰੀ ਦਰਸ਼ਨ ਸਿੰਘ ਢਿਲੋਂ (ਕੌਂਸਲਰ) ਸਲੋਹ, ਤਨਵੀਰ ਢਿਲੋਂ ਵਲੋਂ ਹਾਜਰੀ ਲੁਆਈ ਗਈ। ਕਵੀ ਦਰਬਾਰ ਵਿਚ ਸੁਰਿੰਦਰ ਵਿਰਦੀ, ਲਵਕੇਸ਼ ਪਰਾਸ਼ਰ, ਦਵਿੰਦਰ ਨੌਰਾ, ਤਾਰਾ ਸਿੰਘ ਤਾਰਾ, ਅਜੀਤ ਸਿੰਘ ਖੜਗ ਗਿਆਨੀ, ਸੋਹਨ ਭੁਖੜੀਵਾਲਾ, ਸੁਰਿੰਦਰ ਪਾਲ ਕਵੈਂਟਰੀ ਆਦਿ ਵਲੋਂ ਕਵਿਤਾਵਾਂ ਪੇਸ਼ ਕੀਤੀਆਂ ਗਈਆਂ । ਡਾ: ਪ੍ਰੀਤਮ ਸਿੰਘ ਕੈਂਥੋ ਅਤੇ ਸ੍ਰੀ ਸੱਚਦੇਵ ਵਿਰਦੀ ਵਲੋਂ ਤਰਕਸ਼ੀਲਤਾ ਉਪਰ ਵਿਚਾਰ ਪੇਸ਼ ਕੀਤੇ ਗਏ। ਸ੍ਰੀ ਸਰਬਨ ਸਿੰਘ ਭਰਥ ਦੀ ਅਗਵਾਈ ਅਧੀਨ ਭਾਰਤੀ ਮਜਦੂਰ ਸਭਾ (ਵਿਲਨਹਾਲ) ਪੰਜਾਬੀ ਲੇਖਕ ਸਭਾ (ਕਵੈਂਟਰੀ) ਵਲੋਂ ਮੈਨੂੰ ਮੁੱਖ ਦਫਤਰ ਲਈ ਕੁਝ ਸਹਾਇਤਾ ਭੇਂਟ ਕਰਕੇ ਸਨਮਾਨ ਦਿੱਤਾ ਗਿਆ । ਮੇਰੀ ਇਕ ਘੰਟੇ ਦੀ ਤਰਕਸ਼ੀਲਤਾ ਉਪਰ ਸਪੀਚ ਨੂੰ ਸਭ ਨੇ ਬਹੁਤ ਹੀ ਧਿਆਨ ਨਾਲ ਸੁਣਿਆ ਅਤੇ ਬਾਅਦ ਵਿੱਚ ਸੰਪਰਕ ਵੀ ਬਣਾਏ ਗਏ ।

# ਚਰਚਾ ਇੱਕ ਵਰਕਸ਼ਾਪ ਦੀ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਦੀ ਬਰਗਾੜੀ ਇਕਾਈ ਵਲੋਂ ਕਰਵਾਈ "ਤਰਕਸ਼ੀਲਤਾ ਦੀ ਇਤਿਹਾਸਕ ਪ੍ਰਸੰਗਕਤਾ ਭਾਰਤੀ ਦਰਸ਼ਨ ਦੇ ਇਤਿਹਾਸ ਦੇ ਸੰਦਰਭ 'ਚ " ਵਿਸ਼ੇ ਉਤੇ ਗੋਸ਼ਟੀ ਵਿਚ ਬੋਲਦਿਆਂ ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਤਰਕਸ਼ੀਲਤਾ ਆਦਿ ਮਨੁੱਖ ਦੇ ਸਮੇਂ ਤੋਂ ਹੀ ਮਨੁੱਖ ਦੇ ਅੰਗ ਸੰਗ ਰਹੀ ਹੈ। ਸਾਰੇ ਧਰਮਾਂ ਦੇ ਦਾਰਸ਼ਨਿਕ ਵਿਕਾਸ ਵਿਚ ਤਰਕਸ਼ੀਲਤਾ ਹੀ ਇਕ ਵਿਧੀ ਸੀ ਜਿਸ ਰਾਹੀਂ ਮਨੁੱਖ ਨੇ ਪੁਰਾਤਨ ਦਾਰਸ਼ਨਿਕ ਸੰਕਲਪਾਂ ਚ ਸੋਧ ਕੀਤੀ ਤੇ ਨਵੇਂ ਸੰਕਲਪ ਸਿਰਜ ਲਏ। ਇਹ ਸਾਰਾ ਕੁਝ ਸਾਨੂੰ ਦਰਸ਼ਨ ਦੇ ਇਤਿਹਾਸ ਪੜ੍ਹਨ ਤੇ ਸਾਫ ਨਜ਼ਰ ਆਉਂਦਾ ਹੈ। ਜੜ੍ਹ ਪੂਜਾ ਦੇ ਸਮੇਂ ਮਨੁੱਖ ਕੁਦਰਤੀ ਆਫਤਾਂ ਦਾ ਪੁਜਾਰੀ ਵੀ ਸੀ । ਆਫਤਾਂ ਦਾ ਮਾਨਵੀ ਕਰਨ ਹੋਇਆ ਤਾਂ ਦੇਵਤੇਂ ਹੋਂਦ 'ਚ ਆਏ । ਮਾਨਵੀ ਦੇਵਤੇ ਵੀ ਜਿਨ੍ਹਾਂ ਨੂੰ ਮਨੁੱਖ ਹੁੰਦੇ ਹੋਏ ਵੀ ਦੇਵਤਿਆਂ ਦਾ ਦਰਜਾ ਮਿਲਿਆ ਉਸ ਤੋਂ ਅਗਲੇ ਸਮੇਂ ਦੀ ਉਪਜ ਹਨ । ਇਹਨਾਂ ਦੇਵਤਿਆਂ ਤੋਂ ਇੱਕ ਰੱਬ ਦੀ ਹੋਂਦ ਤੱਕ ਦਾ ਦਰਸ਼ਨ ਦਾ ਇਤਿਹਾਸ ਵਾਚਣ ਤੋਂ ਸਾਫ ਪਤਾ ਚਲਦਾ ਹੈ ਕਿ "ਤਰਕ" ਹਰ ਸਮੇਂ ਮੌਜੂਦ ਦਿਸਦਾ ਹੈ । ਇਹ ਹੀ ਸਿਰਫ ਇਕੋ ਇੱਕ ਵਿਧੀ ਹੈ ਜਿਸ ਨੇ ਸੱਚ ਤੱਕ ਪਹੁੰਚਣ ਲਈ ਦਾਰਸ਼ਨਿਕਾਂ ਦਾ ਮਾਰਗ ਦਰਸ਼ਨ ਕੀਤਾ ।

ਭਾਰਤੀ ਦਰਸ਼ਨ ਦੇ ਇਤਿਹਾਸ 'ਚ ਵੇਦਾਂ ਤੋਂ ਲੈ ਕੇ ਅੱਜ ਤੱਕ ਖੰਡਨ ਮੰਡਨ ਰਾਹੀਂ ਦਰਕ ਦਰਸ਼ਨ ਅਪਣਾਉਂਦਿਆਂ ਨਵੇਂ ਤੋਂ ਨਵੇਂ ਸੰਕਲਪ ਸਿਰਜੇ ਗਏ । ਵੇਦਾਂ ਵਿੱਚ ਦੇਵਤਿਆਂ ਦੀ ਉਸਤਤੀ ਚ ਮੰਤਰ ਸਿਰਜੇ ਗਏ । ਉਪਨਿਸ਼ਦਾਂ ਚ ਦੇਵਤਿਆਂ ਦੀ ਮਿੱਥ ਵਿਕਾਸ ਕਰਕੇ ਇੱਕ ਬ੍ਰਹਮ ਦੇ ਸੰਕਲਪ ਦੇ ਰੂਪ ਵਿਚ ਵਿਕਸਤ ਹੋ ਗਈ । ਭਾਰਤੀ ਦਰਸ਼ਨ ਚ ਸਥਾਪਤ ਖਟ ਸ਼ਾਸ਼ਤਰ (ਛੇ ਸ਼ਾਸਤਰ) ਸਾਰੇ ਭਾਰਤੀ ਦਰਸ਼ਨ ਦਾ ਧੁਰਾ ਰਹੇ ਹਨ । ਜਿੰਨਾਂ ਚੋਂ ਨਿਆਇ ਸ਼ਾਸਤਰ ਨੂੰ ਤਾਂ ਤਰਕ ਸ਼ਾਸਤਰ ਹੀ ਕਿਹਾ ਜਾਂਦਾ ਹੈ ਜੋ ਰਿਸ਼ੀ ਗੌਤਮ ਦਾ ਲਿਖਿਆ ਹੋਇਆ ਹੈ । ਵਾਤਸਾਇਨ ਮੁਤਾਬਿਕ ਪ੍ਰਮਾਣਾਂ ਕੁਆਰਾ ਕਿਸੇ ਵੀ ਅਰਥ ਜਾਂ ਪਦਾਰਥ ਦੀ ਪ੍ਰੀਖਿਆ ਹੀ ਅਸਲ ਵਿਚ 'ਨਿਆਇ' ਹੈ । ਅਸਲ ਚ ਨਿਆਏ ਸ਼ਾਸਤਰ ਹੀ ਤਰਕ ਸ਼ਾਸ਼ਤਰ ਹੈ ।

ਤਰਕ ਤੋਂ ਬਿਨਾਂ ਦਰਸ਼ਨ ਬਿਲਕੁੱਲ ਫਿੱਕਾ ਤੇ ਰਸਹੀਨ ਹੈ। ਦਰਸ਼ਨ ਦਾ ਮੂਲ ਆਧਾਰ ਬੁੱਧੀ ਹੈ। ਇਸ ਤਰ੍ਹਾਂ ਦਾਰਸ਼ਨਿਕ ਤਰਕ ਦੀ ਸਾਨ ਤੇ ਬੁੱਧੀ ਦੇ ਹਥਿਆਰ ਨੂੰ ਤੇਜ ਕਰਕੇ, ਗਿਆਨ ਦੇ ਬੂਟੇ ਦੇ ਫਜ਼ੂਲ ਦੇ ਅੰਸ਼ਾਂ ਨੂੰ ਕੱਟ ਦਿੰਦੇ ਹਨ । ਜਿਸ ਕਰਕੇ ਗਿਆਨ ਦਾ ਬੂਟਾ ਖੁੱਲ੍ਹੇ ਤੇ ਸੁਤੰਤਰ ਵਾਤਾਵਰਨ ਵਿੱਚ ਖੁੱਲ੍ਹੇ ਰੂਪ ਚ ਫਲਦਾ ਹੈ । ਇਸ ਕਰਕੇ ਨਿਆਇ ਸ਼ਾਸਤਰ ਹੀ ਤਰਕ ਦਰਸ਼ਨ ਦਾ ਰੂਪ ਹੈ । ਗਿਆਨ ਦੀ ਜਗਿਆਸਾ ਇਸ ਤੋਂ ਬਿਨਾ ਪੂਰੀ ਨਹੀਂ ਹੋ ਸਕਦੀ । ਨਿਆਇ ਦਰਸ਼ਨ ਮੁਤਾਬਿਕ ਸੋਲਾਂ ਪਦਾਰਥ ਹੇਠਾਂ ਲਿਖੇ ਹਨ :

(1) ਪ੍ਰਮਾਣ (2) ਪ੍ਰਮੇਯ (3) ਸ਼ੰਕਾ (4) ਪ੍ਰਯੋਜਨ (5) ਦ੍ਰਿਸ਼ਟਾਂਤ (6) ਸਿਧਾਂਤ (7) ਅਵਯਵ (8) ਤਰਕ (9) ਨਿਰਨਾ (10) ਵਾਦ (11) ਜਲਪ (12) ਵਿਤੰਡਾ (13) ਹੇਤਵ੍ਹਾਭਾਸ (14) ਛਲ (15) ਜਾਤੀ (16) ਨਿਗ੍ਰਹਿ ਸਥਾਨ । ਦੂਜੇ ਪਦਾਰਥ ਪ੍ਰਬੰਧ ਨੂੰ ਛੱਡ ਕੇ ਬਾਕੀ ਦਾ ਸਬੰਧ ਤਰਕ ਦਰਸ਼ਨ ਨਾਲ ਹੈ । ਜੋ ਅੱਜ ਤਰਕ ਦੀ ਵਿਧੀ ਵਰਤਦੇ ਸਮੇਂ ਵਾਦ ਵਿਵਾਦ ਦੇ ਅੰਗ ਹਨ। ਬੁਲਾਰੇ ਵਲੋਂ ਬਾਕੀ ਸ਼ਾਸ਼ਤਰਾਂ ਵਿਸ਼ੇਸ਼ਕਰ ਦਰਸ਼ਨ, ਸਾਂਖ, ਯੋਗ ਅਤੇ ਮੀਮਾਂਸਾ ਬਾਰੇ ਵੀ ਥੋੜਾ ਥੋੜਾ ਚਾਨਣਾ ਪਾਇਆ ।

ਉਹਨਾਂ ਇਹ ਵੀ ਕਿਹਾ ਕਿ ਨਾਸਤਕਤਾ ਵੀ ਰੱਬ ਦੀ ਹੋਂਦ ਸਮੇਂ ਤੋਂ ਹੀ ਮੌਜੂਦ ਹੈ। ਭਾਰਤੀ ਦਰਸ਼ਨ 'ਚ ਵੀ ਨਾਸਤਕਤਾ ਵੈਦਿਕ ਜਮਾਨੇ ਤੋਂ ਹੀ ਮੌਜੂਦ ਹੈ। ਜਿਵੇਂ ਮਹਾਂਵੀਰ, ਜੈਨ ਧਰਮ ਦਾ ਸ਼ੁਰੂ 599 ਪੁਰਵ ਈਸਵੀ 'ਚ ਪੈਦਾ ਹੋਇਆ ਜੋ ਆਪਣੇ ਧਰਮ ਦਾ 24ਵਾਂ ਤੀਰਥੰਕਰ ਸੀ । ਜੇ ਇੱਕ ਪੀੜੀ 20 ਸਾਲ ਵੀ ਗਿਣੀ ਜਾਵੇ ਤਾਂ 480 ਸਾਲ ਪਿਛੇ ਦਾ ਸਮਾਂ ਰਿਗਵੇਦ ਦਾ ਸਮਾਂ ਬਣਦਾ ਹੈ । ਆਸਤਿਕ ਤੇ ਨਾਸਤਿਕ ਦੋਹਾਂ ਤਰ੍ਹਾਂ ਦੇ ਸਿਧਾਂਤਾਂ ਦਾ ਵਿਕਾਸ ਤਰਕ ਤੋਂ ਬਿਨਾਂ ਸੰਭਵ ਨਹੀਂ ਸੀ ।

ਧਰਮਾਂ ਦਾ ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਨਾਸਤਿਕ ਦਾ ਅਰਥ ਧਰਮ ਜਾਂ ਰੱਬ ਨੂੰ ਨਾ ਮੰਨਣਾ ਨਹੀਂ ਰਿਹਾ ਸਗੋਂ ਇਹ ਸੀ ਕਿ ਉਹਨਾਂ ਦਾ (ਨਾਸਤਕਾਂ ਦਾ) ਪ੍ਰਭੂ ਦਾ ਸੰਕਲਪ ਪ੍ਰਚੱਲਤ ਸੰਕਲਪ ਤੋਂ ਵੱਖਰਾ ਸੀ ਉਹ ਪ੍ਰਭੂ ਸੰਬੰਧੀ ਪਹਿਲਾਂ ਦੱਸੇ ਸੰਕਲਪ ਤੋਂ ਹੋਰ ਉਚੇ ਸੰਕਲਪ ਦੀ ਲੋਚਾ ਰੱਖਦੇ ਸਨ । ਬ੍ਰਾਹਮਣਾਂ ਦੀ ਨਜ਼ਰ 'ਚ ਬੁੱਧ ਨਾਸਤਕ ਸੀ । ਏਥਨਜ਼ ਦੇ ਜੱਜਾਂ ਲਈਂ ਸੁਕਰਾਤ ਨਾਸਤਕ ਸੀ । ਭਾਵੇਂ ਉਹ ਯੂਨਾਨ ਦੇ ਦੇਵਤਿਆਂ ਤੋਂ ਇਨਕਾਰੀ ਨਹੀਂ ਸੀ । ਸਗੋਂ ਉਹ ਇਹ ਹੱਕ ਮੰਗਦਾ ਸੀ ਕਿ ਮੈਨੂੰ "ਹੈਫੀਆਸਟੋਸ" ਅਤੇ "ਐਫਰੋਡਾਈਟ" ਤੋਂ ਕਿਸੇ ਉਚੇਰੀ ਸੱਤਾ ਦਾ ਨਿਹਚਾ ਰੱਖਣ ਦਾ ਹੱਕ ਦਿੱਤਾ ਜਾਵੇ । ਜੋ ਸਾਫ ਅਰਥਾਂ ਵਿਚ ਦੇਵਤਿਆਂ ਤੋਂ ਉਤੇ ਕੋਈ ਸਰਬ ਸ਼ਕਤੀਮਾਨ ਦੀ ਕਲਪਨਾ ਹੀ ਹੈ। ਪਰ ਉਸ ਨੂੰ ਨਾਸਤਕ ਕਹਿ ਕੇ ਜ਼ਹਿਰ ਦੇ ਕੇ ਮਾਰ ਦਿੱਤਾ ਗਿਆ । ਉਹ ਅਪੂਰਨ ਨੂੰ ਛੱਡ ਕੇ ਪੂਰਨ ਦਾ ਅਭਿਲਾਸ਼ੀ ਸੀ । ਉਹ ਵੀ ਤਰਕਸ਼ੀਲਤਾ ਦੇ ਹਥਿਆਰ ਨਾਲ ਹੀ ਲੜ ਰਿਹਾ ਸੀ । ਇਸ਼ ਪ੍ਰਕਾਰ ਦੀ ਨਾਸਤਿਕਤਾ ਤੋਂ ਬਿਨਾ "ਧਰਮ ਦਾ ਛੱਪੜ" ਬਦਬੂ ਮਾਰਦੀ ਗੰਦਗੀ ਨਾਲ ਭਰ ਗਿਆ ਹੁੰਦਾ ।

ਯਹੂਦੀਆਂ ਮੁਤਾਬਿਕ ਜੇ ਕੋਈ ਆਪਣੇ ਆਪ ਨੂੰ ਪ੍ਰਭੂ ਦਾ ਪੁੱਤਰ ਕਹਿੰਦਾ ਹੈ ਉਹ ਕਾਫ਼ਰ ਹੈ । ਜੋ ਨਵੀਨ ਢੰਗ ਨਾਲ ਆਪਣੇ ਮੰਨੇ ਹੋਏ ਪ੍ਰਭੂ ਦੀ ਉਪਾਸਨਾ ਕਰਦਾ ਸੀ ਉਹ ਨਾਸਤਕ ਸੀ ।

ਈਸਾਈ ਐਥਾਨਾਸੀਅਸ ਦੀਆਂ ਨਜ਼ਰਾਂ ਵਿਚ ਇਰਾਨੀ ਸ਼ੈਤਾਨ ਸਨ ਤੇ ਈਸਾ ਵਿਰੋਧੀ ਪਾਗਲ ਸਨ । ਯਹੂਦੀ ਲੋਕ ਬਹੁ ਦੇਵਵਾਦੀ ਸਨ । ਇਸ ਕਰਕੇ ਨਾਸਤਕ ਸਨ ।

ਸਤਾਰਵੀਂ ਸਦੀ 'ਚ ਵੈਨਿਨੀ ਨੂੰ ਸਜ਼ਾ ਦਿੱਤੀ ਕਿ ਉਸਦੀ ਜੀਭ ਖਿੱਚ ਲਈ ਜਾਵੇ ਤੇ ਜਿੰਦਾ ਸਾੜ ਦਿੱਤਾ ਜਾਵੇ ਕਿਉਂਕਿ ਉਸ ਦੇ ਜੱਜ ਨੇ ਉਸਨੂੰ ਨਾਸਤਿਕ ਕਿਹਾ ਪਰ ਉਹੀ ਜੱਜ ਕਹਿੰਦਾ ਸੀ ਕਿ ਲੋਕ ਮੈਨੂੰ ਬੇ-ਧਰਮ ਤੇ ਕਾਫ਼ਰ ਮੰਨਦੇ ਹਨ । ਪਰ ਵੈਨਿਣੀ ਕੀ ਕਹਿੰਦਾ ਸੀ ਉਹ ਇਸ ਤਰਾਂ ਹੈ, "ਤੁਸੀਂ ਮੈਨੂੰ ਪੁਛਦੇ ਹੋ ਰੱਬ ਕੀ ਹੈ ਜੇ ਮੈਨੂੰ ਪਤਾ ਹੁੰਦਾ ਤਾਂ ਰੱਬ ਮੈਂ ਹੁੰਦਾ ਕਿਉਂਕਿ ਰੱਬ ਹੀ ਆਪਣੇ ਆਪ ਨੂੰ ਜਾਣਦਾ ਹੈ ਭਾਵੇਂ ਕਿਸੇ ਹੱਦ ਤੱਕ ਅਸੀਂ ਉਸਨੂੰ ਉਸਦੀ



ਰਚਨਾ ਚੋਂ ਦੇਖ ਸਕਦੇ ਹਾਂ । ਸੂਰਜ ਬੱਦਲਾਂ ਚੋਂ ਦਿਸਦਾਂ ਹੈ ਪਰ ਇਸ ਤਰ੍ਹਾਂ ਅਸੀਂ ਭਲੀ ਭਾਂਤ ਨਹੀਂ ਜਾਣ ਸਕਦੇ । ਇਸ ਲਈ ਸਾਨੂੰ ਇਹੀ ਕਹਿਣਾ ਪੈਂਦਾ ਹੈ ਕਿ ਉਹ ਮਹਾਂ ਦਿਆਲੂ ਹੈ, ਆਦਿ ਪੁਰਖ ਹੈ, ਪੂਰਨ ਹੈ, ਨਿਆਂਕਾਰੀ ਹੈ, ਤਰਸਵਾਨ ਹੈ, ਕਲਿਆਣ ਰੂਪ ਹੈ, ਸ਼ਾਂਤ ਹੈ ਕਰਤਾ, ਹਰਤਾ ਭਰਤਾ ਹੈ, ਸਰਬਸ ਹੈ, ਸਰਬ ਸ਼ਕਤੀਮਾਨ ਹੈ ਪਿਤਾ ਹੈ, ਪਾਤਸ਼ਾਹ ਹੈ, ਸੁਆਮੀ ਹੈ, ਫਲਦਾਤਾ ਹੈ, ਰਾਜਾ ਹੈ ਆਦਿ । ਉਹ ਆਦਿ ਹੈ; ਅੰਤ ਹੈ, ਮਧ ਹੈ, ਨਿਤ ਹੈ ਉਹ ਜੀਵਨ ਦਾ ਕਰਤਾ ਪਰੀਪੂਰਨ ਹੈ," । ਜਿਸ ਮਨੁੱਖ ਨੇ ਇਹ ਕਿਹਾ ਉਸ ਨੂੰ ਨਾਸਤਕ ਕਹਿ ਕੇ ਸਾੜ ਦਿੱਤਾ ਗਿਆ ।

ਭਾਰਤੀ ਦਰਸ਼ਨ ਵਿੱਚੋਂ "ਸਾਂਖ ਦਰਸ਼ਨ" ਵੀ ਨਾਸਤਕ ਦਰਸ਼ਨ ਹੈ । ਜੋ ਪੁਰਸ਼ ਤੇ ਪ੍ਰਕਿਰਤੀ ਦੋ ਤੱਤ ਮੰਨਦਾ ਹੈ । ਪੁਰਸ਼ ਦਾ ਸੰਬੰਧ ਚੇਤਨ ਤੱਤ ਨਾਲ ਹੈ ਤੇ ਪ੍ਰਕ੍ਰਿਤੀ ਦਾ ਅਚੇਤਨ ਜੜ੍ਹ ਤੱਤ ਨਾਲ । ਦੋਹਾਂ ਤੱਤਾਂ ਦੇ ਸੰਯੋਗ ਨਾਲ ਜ਼ਗਤ ਰਚਨਾ ਹੁੰਦੀ ਹੈ । ਇਸ ਸ਼ਾਸਤਰ ਵਿਚ ਈਸ਼ਵਰ ਦਾ ਨਾਂ ਕਿਤੇ ਨਹੀਂ ਮਿਲਦਾ ।

ਅੰਤ ਵਿੱਚ ਇਹ ਸਿੱਟਾ ਕੱਢਿਆ ਗਿਆ ਕਿ ਤਟਕਸ਼ੀਲਤਾ ਦੀ ਦਾਰਸ਼ਨਿਕ ਵਿਕਾਸ ਦਾ ਅਧਾਰ ਹੈ ਭਾਵੇਂ ਉਹ ਪਦਾਰਥਵਾਦੀ ਸੀ ਜਾਂ ਅਧਿਆਤਮਕ । ਜੈਨ ਤੇ ਬੁੱਧ ਧਰਮ ਜੋ ਨਾਸਤਕ ਮੱਤ ਸਨ ਨੂੰ ਸ਼ੰਕਰ ਨੇ ਜੋ ਅੱਠਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿਚ ਪੈਦਾ ਹੋਇਆ ਖੰਡਨ ਮੰਡਨ ਦੀ ਵਿਧੀ ਨਾਲ ਕਰਾਰੀ ਹਾਰ ਦਿੱਤੀ ਜੋ ਤਰਕ ਦਾ ਪੱਲਾ ਛੰਡਕੇ ਜੜ੍ਹਤਾ ਅਖਤਿਆਰ ਕਰ ਗਏ ਸਨ ।

ਅੱਜ ਦੇ ਵਿਕਾਸ ਚ ਵਿਗਿਆਨ ਦੀ ਭੂਮਿਕਾ ਨੂੰ ਅੰਗੀਕਾਰ ਕਰਦੇ ਹੋਏ ਪਦਾਰਥਵਾਦੀ ਫਲਸਫੇ ਦੀ ਰੋਸ਼ਨੀ ਚ ਤਰਕਸ਼ੀਲ ਨਜ਼ਰੀਆ ਅਪਨਾਉਦੇ ਹੋਏ ਮੈਦਾਨ ਚ ਡਟੇ ਰਹਿਣ ਦੀ ਲੋੜ ਅਣਸਰਦੀ ਹੈ । ਪਰ ਧਰਮ ਨੂੰ ਜਾਣੇ ਬਿਨਾਂ ਨਿਸ਼ਾਨਾਂ ਨਹੀਂ ਮਿਥਿਆ ਜਾ ਸਕਦਾ । ਸਾਡੇ ਲਈ ਇਹ ਜਾਲਣਾ ਨਿਹਾਇਤ ਜਰੂਰੀ ਹੈ ਕਿ "ਧਰਮ ਕੀ ਰਿਹਾ ਹੈ " । ਉਂਜ ਇਸ ਦੀ ਕੋਈ ਪ੍ਰੀਭਾਸ਼ਾ ਵੀ ਨਿਸ਼ਚਤ ਕਰਨੀ ਮੁਸ਼ਕਲ ਹੈ ।

ਯਹੂਦੀ ਇਸਾਈ ਤੇ ਇਸਲਾਮ ਧਰਮ ਦੀ ਵੀ ਮੁੱਢਲੀ ਜਾਣ ਪਛਾਣ ਕਰਵਾਈ ਗਈ ।

# ਸਰਹਾਲ ਮੁੰਡੀ ਦਾ ਤਰਕਸ਼ੀਲ ਮੇਲਾ

26 ਸਿਤੰਬਰ 1999 ਨੂੰ ਪਿੰਡ ਸਰਹਾਲ ਮੁੰਡੀ (ਜਲੰਧਰ) ਵਿਖੇ ਬੰਗਾ ਅਤੇ ਗੜ੍ਹਸ਼ੰਕਰ ਇਕਾਈ ਦੇ ਕਾਰਕੁੰਨਾਂ ਨੇ ਤਰਕਸ਼ੀਲ ਪ੍ਰਦਰਸ਼ਨੀ ਲਗਾਈ ਹੋਈ ਸੀ । ਪੰਡਾਲ ਬਹੁਤ ਹੀ ਖੂਬਸੂਰਤ ਸਿਖਿਆਦਾਇਕ ਮਾਟੋਆਂ ਨਾਲ ਸਜਿਆ ਹੋਇਆ ਸੀ । ਸ਼ਹੀਦ ਭਗਤ ਸਿੰਘ ਮੈਮੋਰੀਅਲ ਕੱਲਬ ਸਰਹਾਲ ਮੁੰਡੀ ਦੇ ਆਗੂਆਂ ਨੇ ਵੀ ਪੰਡਾਲ ਵਿਚ ਬੈਨਰ ਲਗਾ ਕੇ ਭਗਤ ਸਿੰਘ ਦੇ ਵਿਚਾਰਾਂ ਨੂੰ ਪ੍ਰਚਾਰ ਦਾ ਹਿੱਸਾ ਬਣਾਇਆ ਹੋਇਆ ਸੀ ।

ਇਹ ਮੇਲਾ ਫਗਵਾੜਾ ਇਕਾਈ ਨੇ ਉਪਰੋਕਤ ਕਲੱਬ ਦੇ ਸਹਿਯੋਗ ਨਾਲ ਕਰਵਾਇਆ। ਇਹ ਮੇਲਾ ਸ਼ਹੀ ਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਸੀ। ਪ੍ਰੋਗਰਾਮ ਦੇ ਵਿਸ਼ਾਲ ਇਕੱਠ ਵਿਚ ਔਰਤਾਂ ਦੀ ਗਿਣਤੀ ਮਰਦਾਂ ਦੇ ਮੁਕਾਬਲੇ ਜਿਆਦਾ ਦੇਖੀ, ਜਿੰਨ੍ਹਾਂ ਨੇ ਗੜ੍ਹਸ਼ੰਕਰ ਇਕਾਈ ਵਲੋਂ ਦਿਖਾਏ ਜਾਦੂ ਦੇ ਟ੍ਰਿਕਾਂ ਨੂੰ ਹੈਰਾਨੀ ਨਾਲ ਮਾਣਿਆ। ਇਸ ਟੀਮ ਦੀ ਅਗਵਾਈ ਡਾ. ਜੁਗਿੰਦਰ ਸਿੰਘ ਕੁਲੇਵਾਲ ਕਰ ਰਿਹਾ ਸੀ । ਪ੍ਰੋਗਰਾਮ ਦੀ ਸ਼ੁਰੂਆਤ ਸ੍ਰੀ ਬਲਵੀਰ ਦੁਸਾਂਝ (ਪ੍ਰਧਾਨ ਇਕਾਈ ਫਗਵਾੜਾ) ਨੇ ਆਏ ਲੋਕਾਂ ਨੂੰ ਜੀ ਆਇਆ ਆਖ ਕੇ ਕੀਤੀ । ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ, 'ਮੈਂ ਧਰਤੀ ਪੰਜਾਬ ਦੀ', ਮੈਂ ਔਰਤ ਹਾਂ ਜੱਗ ਦੀ ਜਨਣੀ, ਦੋ ਕੋਰੀਓਗ੍ਰਾਫੀਆਂ ਅਤੇ ਚਾਨਣ ਦੇ ਵਣਜਾਰੇ , ਸਾੜ੍ਹਸਤੀ , ਇੱਕ ਮੋਰਚਾ ਇੱਕ ਕੁਰਸੀ ਤੇ ਹਵਾ 'ਚ ਲਟਕਦੇ ਲੋਕ, ਨਾਟਕ ਪੇਸ਼ ਕੀਤੇ ਗਏ। ਨਾਟਕਾਂ ਦੇ ਪ੍ਰੋਗਰਾਮ ਦੌਰਾਨ ਹੀ ਤਰਕਸ਼ੀਲ ਸੁਸਾਇਟੀ ਦੇ ਬੁਲਾਰਿਆਂ ਨੇ ਆਪਣੇ ਵਿਚਾਰ ਲੋਕਾਂ ਨਾਲ ਸਾਂਝੇ ਕੀਤੇ । ਸਭ ਤੋਂ ਪਹਿਲਾਂ ਸ੍ਰੀ ਸਤਨਾਮ ਸਲੌਹ, ਪ੍ਰਧਾਨ ਤਰਕਸ਼ੀਲ ਸੁਸਾਇਟੀ ਜੋਨ ਜਲੰਧਰ ਨੇ ਵਿਚਾਰ ਸਾਂਝੇ ਕਰਦਿਆਂ, ਰਾਜਸੀ ਆਗੂਆਂ ਤੇ ਤਿੱਖੀ ਟਿੱਪਣੀ ਕੀਤੀ ਕਿ ਇਹ ਭਗਤ ਸਿੰਘ ਦੇ ਅਸਲੀ ਵਿਚਾਰਾਂ ਨੂੰ ਦਬਾ ਰਹੇ ਹਨ ਤੇ ਭਗਤ ਸਿੰਘ ਦੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਰੋਕਣ ਲਈ ਹਰ ਹੀਲਾ ਕਰ ਰਹੇ ਹਨ । ਇੰਨ੍ਹਾਂ ਤੋਂ ਬਾਅਦ ਮਾਸਟਰ ਸੁਖਦੇਵ ਸਿੰਘ ਫਗਵਾੜਾ (ਮੈਂਬਰ ਸੰਪਾਦਕੀ ਬੋਰਡ ਤਰਕਸ਼ੀਲ) ਨੇ ਲੋਕਾਂ ਨੂੰ ਫੈਲਾਈਆਂ ਜਾਂਦੀਆਂ ਗਲਤ ਅਫਵਾਹਾਂ ਤੋਂ ਖਬਰਦਾਰ ਕਰਦਿਆਂ, ਇਹਨਾਂ ਤੇ ਯਕੀਨ ਕਰਨ ਦੀ ਬਜਾਏ ਇੰਨ੍ਹਾਂ ਦੀ ਪੜਤਾਲ ਕਰਨ ਤੇ ਅਸਲੀਅਤ ਤੱਕ ਪਹੁੰਚਣ ਲਈ ਪ੍ਰੇਰਿਆ । ਉਹਨਾਂ ਨੇ ਹਰੀਆਂ ਚੂੜੀਆਂ ਦੇ ਪ੍ਰਚਾਰ ਬਾਰੇ ਕਿਹਾ ਕਿ ਅਜਿਹੀ ਅਫਵਾਹ ਕਿਸੇ ਵਪਾਰੀ ਵੱਲੋਂ ਸਾਜਿਸ਼ ਅਧੀਨ ਫੈਲਾਈ ਗਈ ਹੈ । ਅਜਿਹੀ ਕੋਈ ਔਰਤ ਫਗਵਾੜਾ ਦੀ ਬੱਸ ਵਿੱਚ ਨਹੀਂ ਦੇਖੀ ਗਈ ਜਿਸ ਨੇ ਇਹ ਚੂੜੀਆਂ ਦਾ ਵਹਿਮ ਪ੍ਰਚਾਰਿਆ ਹੋਵੇ । ਇਹਨਾਂ ਤੋਂ ਬਾਅਦ ਸ੍ਰੀ ਜਸਵੰਤ ਜੀਰਖ, ਜਨਰਲ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸਾਧ, ਸੰਤ, ਸੁਆਮੀ ਤੇ ਜੋਤਸ਼ੀ, ਸਾਨੂੰ ਸਾਡੀਆਂ ਕਮਜੋਰੀਆਂ , ਅਗਿਆਨਤਾ ਤੇ ਅਨਪੜਤਾ ਦਾ ਫਾਇਦਾ ਉਠਾ ਕੇ, ਸਾਡੀ ਆਰਥਿਕ, ਸਮਾਜਿਕ, ਸਰੀਰਕ ਤੇ ਮਾਨਸਿਕ ਲੁੱਟ ਕਰਦੇ ਹਨ । ਇਸ ਸਮਾਗਮ ਦੇ ਆਖਰੀ ਬੁਲਾਰੇ ਸਨ ਮਾਸਟਰ ਰਾਜ਼ਿੰਦਰ ਭਦੌੜ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ ਜਿੰਨ੍ਹਾਂ ਨੇ ਆਪਣੇ ਸੀਮਿਤ ਭਾਸ਼ਣ ਦੌਰਾਨ ਲੋਕਾਂ ਨੂੰ ਆਪਣੀ ਇਮਾਨਦਾਰੀ ਦੀ ਕਮਾਈ ਡੇਰਿਆਂ ਦੇ ਬਾਬਿਆਂ ਨੂੰ ਚੜ੍ਹਾਉਣ ਦੀ ਬਜਾਏ ਇਸ ਕਮਾਈ ਨੂੰ ਬੱਚਿਆਂ ਦੀ ਪੜ੍ਹਾਈ , ਬੱਚਿਆਂ ਦੀ ਸਿਹਤ ਤੇ ਹੋਰ ਘਰੇਲੂ ਕੰਮਾਂ ਵਿੱਚ ਵਰਤਣ ਦੀ ਸਲਾਹ ਦਿੰਦਿਆਂ, ਤਰਕਸ਼ੀਲ ਸੋਚ ਅਪਣਾਉਣ ਦੀ ਲੋੜ ਤੇ ਜੋਰ ਦਿੱਤਾ ।

ਸਮਾਗਮ ਦੀ ਪ੍ਰਧਾਨਗੀ ਕਰ ਰਹੇ ਪ੍ਰੋ. ਜੁਗਿੰਦਰ ਸਿੰਘ ਰਾਣਾ ਨੂੰ ਯਾਦ ਚਿੰਨ੍ਹ, ਸ਼ਹੀਦ ਭਗਤ ਸਿੰਘ ਕਲੱਬ ਦੇ ਪ੍ਰਧਾਨ ਸ੍ਰੀ ਰਣਜੀਤ ਸਿੰਘ ਤੇ ਸੁਸਾਇਟੀ ਦੇ ਇਕਾਈ ਪ੍ਰਧਾਨ ਬਲਵੀਰ ਦੁਸਾਂਝ ਨੇ ਦਿੱਤਾ। ਕਲੱਬ ਵੱਲੋਂ ਯਾਦ ਚਿੰਨ੍ਹ ਸੁਸਾਇਟੀ ਨੂੰ ਦਿੱਤਾ ਗਿਆ । ਸਟੇਜ ਸੰਚਾਲਨ ਦੀ ਸਮੁੱਚੀ ਕਾਰਵਾਈ ਸੁਸਾਇਟੀ ਦੇ ਸਥਾਨਕ ਸਕੱਤਰ ਸ੍ਰੀ ਜਸਵਿੰਦਰ ਪਟਵਾਰੀ ਨੇ ਬਾਖੂਬੀ ਨਿਭਾਈ । ਪ੍ਰੋਗਰਾਮ ਦੇ ਦੌਰਾਨ ਹੀ ਸਟੇਜ ਤੇ ਤਰਕਸ਼ੀਲ ਮੈਂਬਰਾਂ ਨੇ ਦਗਦਾ ਸੰਗਲ ਠੰਡਾ ਕਰ ਕੇ ਦਿਖਾਇਆ । ਮੇਲਾ ਸ਼ੁਰੂ ਹੋਣ ਤੋਂ ਪਹਿਲਾਂ ਬੰਗਾ ਤੇ ਗੜ੍ਹਸ਼ੰਕਰ ਇਕਾਈ ਦੇ ਮੈਂਬਰਾਂ ਨੇ ਅੱਖਾਂ ਤੇ ਪੱਟੀ ਬੰਨ ਕੇ ਸਕੂਟਰ ਸਾਰੇ ਪਿੰਡ ਵਿੱਚ ਘੁਮਾਏ । ਇਸ ਸਮਾਗਮ ਵਿਚ ਜੋਨ ਜਲੰਧਰ ਦੀਆਂ ਟਾਂਡਾਂ, ਚੱਬੇਵਾਲਾ, ਬੰਗਾ, ਮਾਹਲਪੁਰ, ਗੜ੍ਹਸ਼ੰਕਰ ਇਕਾਈਆਂ ਦੇ ਮੈਂਬਰ ਗੱਡੀਆਂ ਕਰਕੇ ਲਿਆਏ ਜਿਸ ਨਾਲ ਮੇਲੇ ਦੀ ਰੌਣਕ ਹੋਰ ਵੀ ਵਧ ਗਈ । ਸਮਾਗਮ ਦੇ ਅੰਤ ਤੇਂ ਸ਼ਹੀਦ ਭਗਤ ਸਿੰਘ ਕਲੱਬ ਸਰਹਾਲ ਮੰਡੀ ਦੇ ਪ੍ਰਧਾਨ ਸ੍ਰੀ ਰਣਜੀਤ ਸਿੰਘ ਨੇ ਇਲਾਕੇ ਤੋਂ ਆਏ ਤੇ ਸੁਸਾਇਟੀ ਦੇ ਬਾਹਰੋਂ ਆਏ ਮੈਂਬਰਾਂ ਦਾ ਵਿਸ਼ੇਸ਼ ਧੰਨਵਾਦ ਕੀਤਾ ।

*****

# ਤਰਕਸ਼ੀਲਾਂ ਤੋਂ ਡਰਦੇ "ਬਾਬਾ ਜੀ" ਬੀਬੀ ਜੀ ਵਿਚ ਨਹੀਂ ਆਏ

ਪਿਛਲੇ ਕਈ ਸਾਲਾਂ ਤੋਂ ਡੇਰਾ ਵੱਡਭਾਗ ਸਿੰਘ ਦੀ ਭਗਤ ਜਸਵੰਤ ਕੌਰ ਪਿੰਡ ਖਾਨਪੁਰ ਵਿਖੇ ਚੌਕੀ ਲਗਾਉਂਦੀ ਆ ਰਹੀ ਹੈ । ਉਹ ਲੋਕਾਂ ਦੀਆਂ ਬਿਮਾਰੀਆਂ ਤੇ ਵਿਗੜੇ ਹੋਏ ਕੰਮਾਂ ਨੂੰ ਠੀਕ ਕਰਨ ਦਾ ਦਾਅਵਾ ਕਰਦੀ ਹੈ । 29.8.99 ਨੂੰ ਜਦੋਂ ਤਰਕਸ਼ੀਲ ਸੁਸਾਇਟੀ ਦੇ ਆਗੂ ਸ੍ਰੀ ਗੁਰਮੀਤ, ਜ਼ੋਨ ਪ੍ਰਧਾਨ, ਅਜੀਤ ਪ੍ਰਦੇਸੀ, ਜਸਵੰਤ ਮੋਹਾਲੀ, ਰਣਧੀਰ ਕੌਰ, ਪਰਮਜੀਤ ਕੌਰ, ਰਣਧੀਰ, ਜਸਪਾਲ, ਇਕਬਾਲ, ਬਲਵਿੰਦਰ, ਸੁਰਜੀਤ, ਵਿਨੋਦ, ਭੁਪਿੰਦਰ, ਸਤਨਾਮ ਦਾਓਂ, ਪਵਨ ਘੱਤੋਂ, ਸੁਖਵੀਰ, ਜਸਵੀਰ ਆਦਿ ਬੀਬੀ ਪਾਸ ਗਏ ਤਾਂ ਉਸ ਦੀਆਂ ਸਾਰੀਆਂ ਗੱਲਾਂ ਝੂਠ ਨਿੱਕਲੀਆਂ। ਤਰਕਸ਼ੀਲਾਂ ਤੋਂ ਡਰਦੇ ਉਸ ਵਿਚ ਬਾਬਾ ਜੀ (ਹਵਾ) ਹੀ ਨਹੀਂ ਆਏ ਅਤੇ ਨਾ ਹੀ ਉਸ ਨੇ ਉਸ ਦਿਨ ਚੌਂਕੀ ਲਗਾਈ । ਸੁਸਾਇਟੀ ਆਗੂਆਂ ਨੇ ਲੋਕਾਂ ਨੂੰ ਇਹਨਾਂ ਪਖੰਡੀਆਂ ਦੇ ਜਾਲ ਵਿਚ ਨਾ ਫਸਣ ਲਈ ਸੁਚੇਤ ਕੀਤਾ।

ਗੁਰਮੀਤ, ਜ਼ੋਨ ਪ੍ਰਧਾਨ ।

ਇਕਾਈ ਬਠਿੰਡਾ

ਸੁਸਾਇਟੀ ਦੇ ਪਸਾਰੇ ਲਈ, ਇਕਾਈ ਬਠਿੰਡਾ ਵੱਲੋਂ ਵੱਖ ਵੱਖ ਪਿੰਡਾਂ ਵਿੱਚ ਰਾਤਾਂ ਨੂੰ ਸਕੂਲਿੰਗ ਦੇਣ ਲਈ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ, ਕੇਵਲ ਕ੍ਰਿਸ਼ਨ ਜੀਦਾ, ਬਲਦੇਵ ਸਿੰਘ, ਰਣਜੀਤ ਸਿੰਘ ਪ੍ਰਧਾਨ ਤੇ ਬੀਰਵਿੰਦਰ ਸਿੰਘ ਆਦਿ ਆਗੂਆਂ ਦੀ ਅਗਵਾਈ ਵਿੱਚ, ਭੋਖੜਾ, ਗਹਿਰੀ, ਚੋਟੀਆਂ, ਗੋਨਿਆਣਾ ਤੇ ਸਰਦਾਰਗੜ੍ਹ ਆਦਿ ਪਿੰਡਾਂ ਵਿੱਚ ਨਾਈਟ ਮੀਟਿੰਗਾਂ ਕਰਵਾਈਆਂ । ਇਕੱਤਰ ਹੋਏ ਨੌਜਵਾਨਾਂ ਤੇ ਹੋਰ ਵਿਅਕਤੀਆਂ ਵੱਲੋਂ ਉਠਾਏ ਗਏ ਨੁਕਤਿਆਂ ਅਤੇ ਸਵਾਲਾਂ ਦੇ ਜਵਾਬ ਦਿੱਤੇ ਗਏ। ਪਿੰਡ ਵਿਰਕ ਕਲਾਂ ਤੇ ਘੁੱਦਾ ਵਿਖੇ ਸੀ.ਪੀ.ਐੱਮ. ਵੱਲੋਂ ਰੱਖੇ ਪ੍ਰੋਗਰਾਮ 'ਕਾਨਫਰੰਸ ਤੇ ਡਰਾਮੇ' ਮੌਕੇ ਪ੍ਰਦਰਸ਼ਨੀ ਤੇ ਸਾਹਿਤ ਦੀ ਸਟਾਲ ਰਾਮ ਸਿੰਘ ਨਿਰਮਾਣ, ਬੰਸੀ ਲਾਲ ਮਾਸਟਰ, ਜੋਗਿੰਦਰ ਸਿੰਘ ਤੇ ਹੋਰ ਸਾਥੀਆਂ ਦੁਆਰਾ ਲਗਾਈ ਗਈ।

ਰਿਪੋਰਟ ; ਰਾਮ ਸਿੰਘ ਨਿਰਮਾਣ

ਇਕਾਈ ਸਾਹਨੇਵਾਲ

1. ਤਰਕਸ਼ੀਲ ਸੁਸਾਇਟੀ ਸਾਹਨੇਵਾਲ ਵਲੋ 19.6.1999 ਨੂੰ ਸ.ਸੀ.ਸੈ. ਸਕੂਲ ਸਾਹਨੇਵਾਲ ਵਿਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੌਰਾਨ ਪ੍ਰਧਾਨ ਰੁਪਿੰਦਰ ਪਾਲ ਸਿੰਘ ਵਲੋਂ ਬੱਚਿਆਂ ਨੂੰ ਤਰਕਸ਼ੀਲ ਸੁਸਾਇਟੀ ਦੇ ਕੰਮ ਕਾਰ ਅਤੇ ਉਦੇਸ਼ਾਂ ਬਾਰੇ ਸਮਝਾਇਆ ਗਿਆ। ਇਸ ਮੌਕੇ ਤੇ ਸੱਕਤਰ ਗੁਰਬਚਨ ਸਿੰਘ ਅਤੇ ਰਜਿੰਦਰ ਜੰਡਿਆਲੀ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਅਤੇ ਬੱਚਿਆਂ ਨੂੰ ਜਾਦੂ ਦੇ ਟ੍ਰਿਕਾਂ ਪਿੱਛੇ ਕੰਮ ਕਰਦੇ ਨਿਯਮ ਸਮਝਾਏ। ਤਰਕਸ਼ੀਲ ਸਾਹਿਤ ਦਾ ਸਟਾਲ ਰੁਪਿੰਦਰ ਰਮਨ ਅਤੇ ਹਰਪ੍ਰੀਤ ਕੋਹਾੜਾ ਨੇ ਲਾਇਆ। ਪ੍ਰੋਗਰਾਮ ਵਿੱਚ ਵਿਸ਼ੇਸ਼ ਸਹਿਯੋਗ ਖਜ਼ਾਨਚੀ ਈਸ਼ ਕੁਮਾਰ ਅਤੇ ਪ੍ਰੈਸ ਸਕੱਤਰ ਜਗਜੀਤ ਸਿੰਘ ਦਾ ਰਿਹਾ।

2. 22. 2. 1999 ਨੂੰ ਕੋਹਾੜਾ ਪਿੰਡ ਦੀ ਤ੍ਰਿਵੈਣੀ ਹੇਠ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਪ੍ਰਧਾਨ ਰੁਪਿੰਦਰ ਪਾਲ ਸਿੰਘ ਵਲੋਂ ਪਾਖੰਡੀਆਂ ਨੂੰ ਖੁੱਲ੍ਹੇ ਚੈਲੰਜ ਦੇ ਨਾਲ ਹੋਈ। ਦਲਬੀਰ ਸਿੰਘ (ਮੁੱਖ ਪ੍ਰਬੰਧਕ), ਗੁਰਬਚਨ ਸਿੰਘ (ਜਨਰਲ ਸਕੱਤਰ) ਤੇ ਰਜਿੰਦਰ ਸਿੰਘ ਜੰਡਿਆਲੀ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਰੁਪਿੰਦਰ ਰਮਨ ਅਤੇ ਜਰਨੈਲ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ। ਪਿੰਡ ਵਾਸੀਆਂ ਤੇ ਪੰਚਾਇਤ ਨੇ ਲਿਖਤੀ ਰੂਪ ਵਿਚ ਇਕ ਪਾਖੰਡੀ ਬਾਬੇ ਸਤੀਸ਼ ਕੁਮਾਰ ਦਾ ਪਰਦਾ ਫਾਸ਼ ਕਰਨ ਦੀ ਬੇਨਤੀ ਕੀਤੀ ਜੋ ਕਿ ਮਾਤਾ ਦੀ ਜੋਤ ਪ੍ਰਗਟ ਕਰਨ ਦਾ ਢੌਂਗ ਕਰਦਾ ਸੀ । ਜਗਜੀਤ ਸਿੰਘ, ਹਰਪ੍ਰੀਤ ਸਿੰਘ ਕੋਹਾੜਾ, ਰਜਿੰਦਰ ਜੰਡਿਆਲੀ ਨੇ ਬਾਬੇ ਨੂੰ ਆਪਣੀ ਸ਼ਕਤੀ ਦਿਖਾਉਣ ਲਈ ਕਿਹਾ। ਬਾਬੇ ਨੇ ਚੈਲਿੰਜ ਕਬੂਲ ਕਰਦਿਆਂ 1000 ਰੁਪਏ ਬਤੌਰ ਜਮਾਨਤ ਜਮਾਂ ਕਰਵਾ ਦਿੱਤੇ। ਜਦੋਂ ਤਰਕਸ਼ੀਲ ਮੈਂਬਰ ਦਲਬੀਰ ਸਿੰਘ ਦੀ ਅਗਵਾਈ ਹੇਠ ਬਾਬੇ ਕੋਲ ਪਹੁੰਚੇ ਤਾਂ ਬਾਬੇ ਨੇ ਲਿਖਤੀ ਰੂਪ ਵਿਚ ਮਾਫੀ ਮੰਗੀ।

ਗੁਰਬਚਨ ਸਿੰਘ (ਜਨਰਲ ਸਕੱਤਰ)

**ਤਰਕਸ਼ੀਲ ਵਰਕਸ਼ਾਪ ਇਕਾਈ ਭਾਦਸੋਂ :**

ਇਕਾਈ ਭਾਦਸੋਂ (ਪਟਿਆਲਾ) ਵਲੋਂ 14 ਅਗਸਤ 1999 ਤਰਕਸ਼ੀਲ ਵਰਕਸ਼ਾਪ ਲਗਾਈ ਗਈ। ਇਕਾਈ ਦੇ ਜਨਰਲ ਸਕੱਤਰ ਸੋਹਣ ਥਾਪਰ ਨੇ ਸੁਸਾਇਟੀ ਬਾਰੇ ਸੰਖੇਪ ਜਿਹੀ ਜਾਣਕਾਰੀ ਦਿੰਦੇ ਹੋਏ ਮੈਂਬਰਾਂ ਨੂੰ ਜੀ ਆਇਆਂ ਕਿਹਾ। ਇਸ ਉਪਰੰਤ ਮਾਸਟਰ ਰਜਿੰਦਰ ਭਦੌੜ ਸੂਬਾ ਪ੍ਰਧਾਨ ਵਲੋਂ ਮੁੱਖ ਭਾਸ਼ਣ ਦਿੱਤਾ ਗਿਆ। ਉਨ੍ਹਾਂ ਸਮਾਜ ਵਿਚ ਵਾਪਰ ਰਹੇ ਹਰ ਗੈਰਵਿਗਿਆਨਕ ਵਰਤਾਰੇ ਨੂੰ ਘੋਖਣ ਲਈ ਵਿਗਿਆਨਕ ਨਜ਼ਰੀਆ ਅਪਨਾਉਣ ਤੇ ਜ਼ੋਰ ਦਿੱਤਾ।

ਦੂਜੇ ਸੈਸ਼ਨ ਵਿਚ ਜਸਵੰਤ ਜੀਰਖ ਸੂਬਾ ਸਕੱਤਰ ਨੇ ਜਾਦੂ ਸਬੰਧੀ ਪਾਏ ਜਾਂਦੇ ਭਰਮ-ਭੁਲੇਖਿਆਂ ਬਾਰੇ ਗੱਲਬਾਤ ਕੀਤੀ। ਬਲਦੇਵ ਜਲਾਲ ਨੇ ਜਿੱਥੇ ਤਰਕਸ਼ੀਲ ਕਿਤਾਬਾਂ ਤੇ ਕੈਸਟਾਂ ਦੀ ਪ੍ਰਦਰਸ਼ਨੀ ਤੇ ਡਿਊਟੀ ਸੰਭਾਲੀ। ਜਸਵਿੰਦਰ ਸਕਰਾਲੀ ਖਜਾਨਚੀ ਇਕਾਈ ਭਾਦਸੋਂ, ਦਰਸ਼ਨ ਸਿੰਘ ਜਿੰਦਲਪੁਰ, ਗੁਰਧਿਆਨ ਸਿੰਘ, ਸਤੀਸ਼ ਆਲੋਵਾਲ, ਸੁਖਚਰਨ ਨਾਨੂਕੀ ਤੇ ਗੁਰਮੀਤ ਖਟੜਾ ਹੁਰਾਂ ਵੱਲੋਂ ਸਮੁੱਚੇ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ ਗਈ ।

ਅੰਤ ਵਿੱਚ ਭਾਦਸੋਂ ਇਕਾਈ ਦੇ ਪ੍ਰਧਾਨ ਸ਼ੀਸ਼ਾ ਸਿੰਘ ਉਹਨਾਂ ਵਲੋਂ ਵਰਕਸ਼ਾਪ ਵਿੱਚ ਦੂਰੋਂ ਨੇੜਿਓਂ ਭਾਗ ਲੈਣ ਲਈ ਪਹੁੰਚੇ ਸਾਰੇ ਮੈਂਬਰਾਂ ਦਾ ਧੰਨਵਾਦ ਕੀਤਾ ਗਿਆ।

**ਇਕਾਈ ਰੋਪੜ :**

**ਤਰਕਸ਼ੀਲ ਚੇਤਨਾ ਕਾਫਲਾ**

ਅਜੀਤ ਪ੍ਰਦੇਸੀ, ਜੋਨਲ ਸਕੱਤਰ ਦੀ ਅਗਵਾਈ ਵਿੱਚ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਤੇ ਰੋਪੜ ਇਕਾਈ ਨੇ ਨੂਰਪੁਰ ਬੇਦੀ, ਸੈਣੀ ਮਾਜਰਾ, ਸਸਕੌਰ, ਰੌਲੀ, ਝਿੰਜੜੀ ਅਤੇ ਖੇੜੀ ਪਿੰਡਾਂ ਵਿਚ ਜਾਦੂ ਦੇ ਸ਼ੋਅ, ਇਨਕਲਾਬੀ ਗੀਤ ਤੇ ਤਰਕਸ਼ੀਲ ਗੀਤ ਪੇਸ਼ ਕੀਤੇ । ਸ਼ਹੀਦ ਭਗਤ ਸਿੰਘ ਦਾ ਸੁਨੇਹਾ ਲੋਕਾਂ ਤੱਕ ਪਹੁੰਚਾਇਆ । ਜਾਦੂ ਦੇ ਸ਼ੋਅ ਮੋਹਣ ਡੱਲਾ, ਗੀਤ ਦਵਿੰਦਰ ਸਰਥਲੀ ਅਤੇ ਸ੍ਰੀ ਪਵਨ ਕੁਮਾਰ ਰੱਤੋਂ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ । ਕਾਫ਼ਲੇ ਦਾ ਸੰਚਾਲਨ ਸਕੱਤਰ ਅਮਰਨਾਥ ਸੈਣੀ ਮਾਜਰਾ ਨੇ ਬਾਖੂਬੀ ਕੀਤਾ । ਖੁਸ਼ਹਾਲ ਲਾਲੀ ਅਤੇ ਇਸਦੇ ਸਾਥੀਆਂ ਦਾ ਕਾਫਲੇ ਨੂੰ ਪੂਰਨ ਸਹਿਯੋਗ ਰਿਹਾ ਹੈ ।

**ਇਕਾਈ ਬਰੇਟਾ :**

ਇਕਾਈ ਬਰੇਟਾ ਦੇ ਆਗੂ ਮਾਸਟਰ ਅਸ਼ਵਨੀ ਖੁਡਾਲ, ਸਾਥੀ ਹਰਬੰਸ ਲਾਲ ਅਤੇ ਨਛੱਤਰ ਸਿੰਘ ਨੇ ਇੱਕ ਸਾਂਝੇ ਪ੍ਰੈਸ ਬਿਆਨ ਰਾਹੀਂ ਸਰਕਾਰ ਕੋਲੋਂ ਮੰਗ ਕੀਤੀ ਹੈ ਕਿ ਅਖੌਤੀ ਡੇਰੇ ਜੋ ਕਿ ਨਸ਼ਿਆਂ ਦੇ ਅਤੇ ਲੜਾਈਆਂ ਦੇ ਅੱਡੇ ਬਣੇ ਹੋਏ ਹਨ ਅਤੇ ਇਹਨਾਂ ਡੇਰਿਆਂ



ਵਿਚ ਗੈਰ ਕਾਨੂੰਨੀ ਨਸ਼ੀਲੇ ਪਦਾਰਥ ਜਿਵੇਂ ਭੁੱਕੀ, ਅਫੀਮ ਅਤੇ ਘਰ ਦੀ ਸ਼ਰਾਬ ਤੋਂ ਇਲਾਵਾ ਭੰਗ ਵਰਗੇ ਨਸ਼ੇ ਪ੍ਰਸਾਦਿ ਦੇ ਰੂਪ ਵਿਚ ਚੜ੍ਹਾਵੇ ਦੇ ਤੌਰ 'ਤੇ ਚੜ੍ਹਾਏ ਜਾਂਦੇ ਹਨ ਅਤੇ ਉਥੇ ਬੈਠੇ ਪਿਆਕੜਾਂ ਨੂੰ ਵਰਤਾ ਕੇ ਨਸ਼ਿਆਂ ਦੇ ਆਦੀ ਬਣਾ ਕੇ ਬਰਬਾਦੀ ਦੇ ਰਾਹ ਤੋਰਿਆ ਜਾ ਰਿਹਾ ਹੈ ਅਤੇ ਉਨ੍ਹਾਂ ਨੇ ਬਰੇਟੇ ਦੇ "ਟਿੱਲੇ ਵਾਲੇ ਡੇਰੇ" ਵਿੱਚ ਹੋ ਰਹੇ ਅਜਿਹੇ ਕੁਕਰਮਾਂ ਸਬੰਧੀ ਕਾਨੂੰਨੀ ਕਾਰਵਾਈ ਦੀ ਮੰਗ ਕੀਤੀ ।

ਇਕਾਈ ਬਰੇਟਾ ਦੇ ਉਪਰੋਕਤ ਆਗੂਆਂ ਨੇ ਇਥੋਂ ਦੇ ਇਕ ਅਖੌਤੀ ਬਾਬੇ ਤੋਂ 450/- ਰੁਪਏ ਵਾਪਸ ਕਰਵਾਕੇ ਤੋਬਾ ਕਰਵਾਈ ਜੋ ਉਸਨੇ ਇਥੋਂ ਦੇ ਪੰਡਤ ਲਾਲਾ ਰਾਮ ਦੇ ਘਰੋਂ ਆਪਣੀ ਗੈਬੀ ਸ਼ਕਤੀ ਨਾਲ ਤਿਆਰ ਕੀਤੇ ਪਾਣੀ ਨਾਲ ਉਸਦੀ ਸ਼ਰਾਬ ਛਡਾਉਣ ਦਾ ਸਟੰਟ ਰਚਦਾ ਸੀ।

ਸਕੂਲ ਪ੍ਰੋਗਰਾਮ

ਇਸੇ ਇਕਾਈ ਨੇ ਪਿੰਡ ਬਖੌਰਾ ਕਲਾਂ ਦੇ ਸਰਕਾਰੀ ਹਾਈ ਸਕੂਲ ਵਿਚ 15 ਅਗਸਤ ਦੇ ਪ੍ਰੋਗਰਾਮ ਵਿਚ ਸ਼ਮੂਲੀਅਤ ਕੀਤੀ । ਵਿਗਿਆਨਕ ਸੋਚ ਅਪਨਾਉਣ ਦੇ ਵਿਸ਼ੇ ਤੇ ਮਾਸਟਰ ਹੁਸਨਬੀਰ ਨੇ ਲੰਮੀ ਤਕਰੀਰ ਕੀਤੀ ਅਤੇ ਤਰਕਸ਼ੀਲਤਾ ਤੇ ਅਧਾਰਿਤ ਗੀਤ ਵੀ ਪੇਸ਼ ਕੀਤੇ । ਤਰਕਸ਼ੀਲ ਜਾਦੂਗਰ ਸਾਥੀ ਹਰਬੰਸ ਲਾਲ, ਨਛੱਤਰ ਸਿੰਘ ਅਤੇ ਗੁਰਮੇਲ ਸਿੰਘ ਨੇ ਤਰਕਸ਼ੀਲ ਆਇਟਮਾਂ ਨਾਲ ਪੰਡਾਲ ਨੂੰ ਹੈਰਾਨੀ ਵਿੱਚ ਪਾਈ ਰੱਖਿਆ ।

**ਇਕਾਈ ਮੋਹਾਲੀ :**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਮੁਹਾਲੀ ਵਲੋਂ 22 ਅਪ੍ਰੈਲ ਨੂੰ ਟੈਗੋਰ ਥਿਏਟਰ ਚੰਡੀਗੜ੍ਹ ਵਿਖੇ ਭਗਤ ਸਿੰਘ, ਰਾਜਗੁਰੂ, ਸੁਖਦੇਵ ਅਤੇ ਪਾਸ਼ ਨੂੰ ਸਮਰਪਿਤ ਪ੍ਰੋਗਰਾਮ "ਨਾਟਕਾਂ ਦੀ ਇਕ ਸ਼ਾਮ" ਪੇਸ਼ ਕੀਤਾ ਗਿਆ। ਪ੍ਰੋ: ਅਜਮੇਰ ਔਲਖ ਦਾ ਨਾਟਕ "ਲੋਹੇ ਦਾ ਪੁੱਤ" ਅਦਾਕਾਰ ਮੰਚ ਮੁਹਾਲੀ ਵਲੋਂ ਡਾ: ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਖੇਡਿਆ ਗਿਆ। ਮੁੱਖ ਬੁਲਾਰੇ ਸ੍ਰੀ ਅਸ਼ੋਕ ਕੁਮਾਰ ਨੇ ਕਿ ਕਿਵੇਂ ਚੰਡੀਗੜ੍ਹ ਵਰਗੇ ਸ਼ਹਿਰ ਦੇ ਆਪਣੇ ਆਪ ਨੂੰ ਬੁੱਧੀਜੀਵੀ ਕਹਾਉਂਦੇ ਲੋਕ, ਤਰਕਸ਼ੀਲ ਨਜ਼ਰੀਏ ਦੀ ਅਣਹੋਂਦ ਕਾਰਨ ਪਖੰਡੀ ਬਾਬਿਆਂ ਦੀਆਂ ਲੋਟੂ ਸਾਜਿਸ਼ਾਂ ਵਿਚ ਫਸ ਜਾਂਦੇ ਹਨ। ਉਹਨਾਂ ਨੇ ਸਟੇਜ ਉਤੇ ਹਵਾ ਵਿਚੋਂ ਸੋਨੇ ਦੀ ਚੇਨੀ ਪੈਦਾ ਕਰ ਕੇ ਵਿਖਾਈ ਅਤੇ ਦੱਸਿਆ ਕਿ ਇਹ ਕੋਈ ਕਰਾਮਾਤ ਨਹੀਂ।

ਕੁਮਾਰ ਪਵਨਦੀਪ ਦੀ ਨਿਰਦੇਸ਼ਨਾ ਹੇਠ ਪ੍ਰੋ: ਪਾਲੀ ਭੁਪਿੰਦਰ ਦਾ ਨਾਟਕ "ਜਦੋਂ ਮੈਂ ਸਿਰਫ ਔਰਤ ਹੁੰਦੀ ਹਾਂ" ਅਦਾਕਾਰ ਮੰਚ ਮੁਹਾਲੀ ਅਤੇ ਚੇਤਨਾ ਕਲਾ ਮੰਚ ਚਮਕੌਰ ਸਾਹਿਬ ਵਲੋਂ ਸਾਂਝੇ ਤੌਰ ਤੇ ਖੇਡਿਆ ਗਿਆਂ । ਮੰਚ ਸੰਚਾਲਨ ਪ੍ਰਧਾਨ ਜਸਵੰਤ ਸਿੰਘ ਨੇ ਕੀਤਾ ।

ਪਰਮਿੰਦਰ ਸਿੰਘ, ਪ੍ਰਚਾਰ ਸਕੱਤਰ

**ਫਗਵਾੜਾ ਇਕਾਈ :**

**ਤਰਕਸ਼ੀਲ ਕਾਫਲਾ**

ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਲੋਕਾਂ 'ਚ ਪ੍ਰਚਾਰਨ ਹਿਤ ਫਗਵਾੜਾ ਇਕਾਈ ਵਲੋਂ ਮਿਤੀ 19.9.99 ਨੂੰ ਤਰਕਸ਼ੀਲ ਕਾਫਲਾ ਕੱਢਿਆ ਗਿਆ। ਇਹ ਕਾਫਲਾ ਪਿੰਡ ਸਰਹਾਲ ਮੁੰਡੀ (ਜਲੰਧਰ) ਤੋਂ ਪਿੰਡ ਢਢਵਾੜ, ਔਜਨਾ ਅਤੇ ਨੂਰਪੁਰ ਵਿਚੋਂ ਦੀ ਹੁੰਦਾ ਹੋਇਆ ਪਿੰਡ ਕੱਟਾਂ (ਨਵਾਂ ਸ਼ਹਿਰ) ਵਿਖੇ ਪੁੱਜਾ। ਬੁਲਾਰਿਆਂ ਨੇ ਸ਼ਹੀਦ ਦੇ ਵਿਚਾਰ ਕਿ "ਜਿਹੜਾ ਧਰਮ ਮਨੁੱਖ ਨੂੰ ਮਨੁੱਖ ਨਾਲੋਂ ਜੁਦਾ ਕਰੇ, ਪਿਆਰ ਦੀ ਥਾਂ ਨਫਰਤ ਅਤੇ ਅੰਧਵਿਸ਼ਵਾਸ ਫੈਲਾਵੇ, ਉਹ ਮੇਰਾ ਧਰਮ ਕਦੇ ਨਹੀਂ ਹੋ ਸਕਦਾ" ਅਤੇ "ਤਰੱਕੀ, ਮਨੁੱਖ ਦੀ ਕੁਦਰਤ ਨਾਲ ਟੱਕਰ ਦਾ ਸਿੱਟਾ ਹੈ" ਆਦਿ ਨੂੰ ਪੂਰੇ ਜੋਰ ਸ਼ੋਰ ਨਾਲ ਉਭਾਰਿਆ। ਕਾਫਲੇ ਦੌਰਾਨ ਸ੍ਰੀ ਬਲਵੀਰ ਦੁਸਾਂਝ (ਪ੍ਰਧਾਨ) ਸ੍ਰੀ ਜਸਵਿੰਦਰ ਸਿੰਘ ਪਟਵਾਰੀ (ਸਕੱਤਰ) ਅਤੇ ਮਾਸਟਰ ਸੁਖਦੇਵ ਫਗਵਾੜਾ ਨੇ ਵੀ ਸੰਬੋਧਨ ਕੀਤਾ। ਸ੍ਰੀ ਸੁਰਿੰਦਰ ਪੱਦੀ ਨੇ ਜਾਦੂ ਦੇ ਟ੍ਰਿਕਾਂ ਰਾਹੀਂ ਜਾਦੂ ਬਾਰੇ ਪਾਏ ਜਾਂਦੇ ਭੁਲੇਖਿਆਂ ਨੂੰ ਦੂਰ ਕੀਤਾ ।

ਇਸ ਤਰਕਸ਼ੀਲ ਕਾਫਲੇ ਦਾ, ਸ਼ਹੀਦ ਭਗਤ ਸਿੰਘ ਮੈਮੋਰੀਅਲ ਕਲੱਬ ਸਰਹਾਲ ਮੁੰਡੀ ਦੇ ਪ੍ਰਧਾਨ ਸ੍ਰੀ ਰਣਜੀਤ ਸਿੰਘ ਅਤੇ ਅਵਤਾਰ ਸਿੰਘ ਕੱਟਾਂ ਨੇ ਵਿਸ਼ੇਸ਼ ਸਹਿਯੋਗ ਦਿੱਤਾ।

ਜਸਵਿੰਦਰ ਸਿੰਘ ਪਟਵਾਰੀ

**ਇਕਾਈ ਮੁਕਤਸਰ-ਲੱਖੇਵਾਲੀ**

**ਤਰਕਸ਼ੀਲ ਚੇਤਨਾ ਕਾਫਲਾ**

ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ 29 ਸਤੰਬਰ ਨੂੰ ਮੁਕਤਸਰ-ਲੱਖੇਵਾਲੀ ਇਕਾਈ ਵਲੋਂ ਸੰਗਰਾਣਾ, ਲੁਬਾਣਿਆਂ ਵਾਲੀ, ਡੋਹਕ ਤੇ ਸੀਰ ਵਾਲੀ ਆਦਿ ਪਿੰਡਾਂ ਵਿਚ ਤਰਕਸ਼ੀਲ ਚੇਤਨਾ ਕਾਫਲੇ ਵੱਲੋਂ ਪ੍ਰੋਗਰਾਮ ਪੇਸ਼ ਕੀਤੇ ਗਏ । ਕਾਫਲੇ ਨੂੰ ਮੁਕਤਸਰ ਤੋਂ ਰਵਾਨਾ ਕਰਨ ਦੀ ਰਸਮ ਡਾ: ਜਸਵੰਤ ਸਿੰਘ ਐਸ.ਡੀ.ਐਮ. ਮੁਕਤਸਰ ਨੇ ਨਿਭਾਈ । ਕਾਫਲੇ ਵਲੋਂ ਪਿੰਡਾਂ ਵਿਚ ਜਾਦੂ ਦੇ ਸ਼ੋਅ, ਗੀਤ ਤੇ ਨਾਟਕ "ਦੇਵ ਪੁਰਸ਼ ਹਾਰ ਗਏ" ਖੇਡਿਆ ਗਿਆ । ਪਿੰਡ ਡੋਹਕ ਵਿਖੇ ਪਹੁੰਚ ਕੇ ਕਾਫਲਾ ਤਰਕਸ਼ੀਲ ਮੇਲੇ ਦਾ ਰੂਪ ਧਾਰਨ ਕਰ ਗਿਆ । ਇਥੇ ਪ੍ਰੋਗਰਾਮ ਦਾ ਆਰੰਭ ਗੁਰਮੀਤ ਮੀਨਿਆਂ ਵਾਲੀ ਵਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਇਕਲ ਚਲਾਉਣ ਨਾਲ ਹੋਇਆ । ਮਾਸਟਰ ਗੁਰਜਿੰਦਰ ਡੋਹਕ ਦੀ ਅਗਵਾਈ ਵਿਚ ਨਾਟਕ ਖੇਡਿਆ ਗਿਆ । ਤਰਕਸ਼ੀਲਾਂ ਵਲੋਂ ਜਾਦੂ ਦੇ ਦਿਲਚਸਪ ਟ੍ਰਿਕ ਪੇਸ਼ ਕੀਤੇ ਗਏ । ਪਿੰਡ ਵਿਚ ਪਹਿਲੀ ਵਾਰ ਹੋਏ ਤਰਕਸ਼ੀਲ ਪ੍ਰੋਗਰਾਮ ਦੇ ਅੰਤ ਤੇ ਜਦ ਸੁਸਾਇਟੀ ਮੈਂਬਰ ਨੰਗੇ ਪੈਰੀਂ ਮਘਦੇ ਕੋਲਿਆਂ ਤੇ ਤੁਰੇ ਤਾਂ ਲੋਕ ਦੰਗ ਰਹਿ ਗਏ । ਤਰਕਸ਼ੀਲਾਂ ਵਲੋਂ ਪ੍ਰੇਰਿਤ ਕਰਨ ਤੇ ਆਮ ਲੋਕ ਵੀ ਕੋਲਿਆਂ ਉਪਰ ਤੁਰੇ । ਕਾਫਲੇ ਵਲੋਂ ਪੇਸ਼ ਕੀਤੇ ਸਾਰੇ ਪ੍ਰੋਗਰਾਮਾਂ ਵਿਚ ਕੇ. ਸੀ. ਰੁਪਾਣਾ, ਗੁਰਮੀਤ ਮੀਨਿਆਂ ਵਾਲੀ, ਗੁਰਪਿਆਰ ਤੇ ਖੈਰਭਾਈ ਨੇ ਤਰਕਸ਼ੀਲ ਗੀਤ ਪੇਸ਼ ਕੀਤੇ । ਤਰਕਸ਼ੀਲ ਆਗੂਆਂ ਰਾਮ ਸਵਰਨ ਸਿੰਘ ਤੇ ਤਰਸੇਮ ਲਾਲ ਨੇ ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ ਉਸ ਦੀ ਅਗਾਂਹਵਧੂ ਸੋਚ ਨੂੰ ਅਪਨਾਉਣ ਤੇ ਹਰ ਦਰ ਤੇ ਲਿਜਾਣ ਦੀ ਅਪੀਲ ਕੀਤੀ । ਕਾਫਲੇ ਦੇ ਸਫਲ ਪ੍ਰੋਗਰਾਮਾਂ ਲਈ ਪਿੰਡਾਂ ਵਿਚ ਸੋਹਣ ਸਿੰਘ ਸੰਗਰਾਣਾ, ਗੁਰਦਾਸ ਸਿੰਘ ਲੁਬਾਣਿਆਂ ਵਾਲੀ ਤੇ ਮਾਸਟਰ ਗੁਰਜਿੰਦਰ ਡੋਹਕ ਨੇ ਭਰਵਾਂ ਸਹਿਯੋਗ ਦਿੱਤਾ । ਉਥੇ ਸੁਸਾਇਟੀ ਦੇ ਸਰਗਰਮ ਮੈਂਬਰਾਂ ਹਰਬਿੰਦਰ ਤਰਖਾਣਵਾਲਾ, ਜੱਗੀ ਕੁਮਾਰ, ਅਸ਼ੋਕ ਕੁਮਾਰ, ਜਗਸੀਰ ਭੁੱਲਰ, ਗੁਰਮੀਤ, ਪੱਤਰਕਾਰ ਮਿਲਖ ਰਾਜ ਤੇ ਕੇ.ਸੀ. ਰੁਪਾਣਾ ਨੇ ਵੀ ਅਹਿਮ ਭੂਮਿਕਾ ਨਿਭਾਈ। ਲੋਕਾਂ ਨੇ ਕਾਫਲੇ ਦੇ ਪ੍ਰੋਗਰਾਮਾਂ ਨੂੰ ਸਰਾਹਿਆ ਤੇ ਤਰਕਸ਼ੀਲ ਸਾਹਿਤ, ਆਡੀਓ ਕੈਸਿਟਾਂ ਖਰੀਦਣ ਵਿਚ ਭਰਵੀਂ ਰੁਚੀ ਵਿਖਾਈ। ਸੁਸਾਇਟੀ ਵਲੋਂ 'ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫਲੇ ਦਾ ਸੰਦੇਸ਼ ਪੈਂਫਲਿਟ ਛਪਵਾ ਕੇ ਪ੍ਰੋਗਰਾਮਾਂ ਦੌਰਾਨ ਪਿੰਡਾਂ ਵਿਚ ਵੰਡਿਆ।

ਸੁਖਮੰਦਰ ਸਿੰਘ ਪ੍ਰੈਸ ਸਕੱਤਰ

**ਇਕਾਈ ਗੜ੍ਹਸ਼ੰਕਰ**

1. ਸਥਾਨ : ਗੌ. ਪ੍ਰਾ. ਸਕੂਲ ਡੇਰੋਂ (ਤਹਿ : ਗੜ੍ਹਸ਼ੰਕਰ)
ਜੋਨ ਪੱਧਰ ਦੇ ਸਕੂਲਾਂ ਦੇ ਖੇਡ ਮੁਕਾਬਲੇ ਦੇ ਆਖਰੀ ਦਿਨ ਇਨਾਮ ਵੰਡ ਸਮਾਰੋਹ ਤੇ।
ਮਿਤੀ : 9/9/99
ਪ੍ਰੋਗਰਾਮ : ਮੈਜਿਕ ਟ੍ਰਿਕ, ਵਹਿਮਾਂ ਭਰਮਾਂ ਬਾਰੇ ਜਾਣਕਾਰੀ।
ਪੇਸ਼ਕਾਰੀ : ਉਂਕਾਰ ਚਾਹਿਲ ਪੁਰੀ, ਗੁਰਪਾਲ ਦੁਗਰੀ।
ਬੁਲਾਰੇ : ਡਾ. ਜੋਗਿੰਦਰ ਕੁੱਲੇਵਾਲ, ਕੁਲਦੀਪ ਇਬਰਾਹਿਮਪੁਰੀ।

2. ਸਥਾਨ : ਪਿੰਡ ਰਾਮਗੜ੍ਹ ਡੂੰਗੀਆਂ।
ਪ੍ਰੋਗਰਾਮ : ਨੌਜਵਾਨ ਸਭਾ ਰਾਮ ਗੜ੍ਹ ਡੂੰਗੀਆਂ ਵੱਲੋਂ ਬੱਬਰਾਂ ਦੀ ਯਾਦ ਵਿੱਚ ਨਾਟਕ ਮੇਲਾ ਕਰਵਾਇਆ ਗਿਆ। ਇਕਾਈ ਗੜ੍ਹਸ਼ੰਕਰ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ ਅਤੇ ਇਸ ਮੌਕੇ ਜੁੜੇ ਭਾਰੀ ਇਕੱਠ ਨੂੰ ਵਿਗਿਆਨਕ ਸੋਚ ਅਪਣਾਉਣ ਦਾ ਸੱਦਾ ਦਿੱਤਾ ਗਿਆ।
ਬੁਲਾਰੇ : ਡਾ. ਜੋਗਿੰਦਰ ਕੁੱਲੇਵਾਲ।

3. ਮਿਤੀ : 30/7/99
ਸਥਾਨ : ਸ. ਸੀ. ਸ. ਸਕੂਲ ਲਮਾੜਾ (ਨਵਾਂਸ਼ਹਿਰ)
ਪ੍ਰੋਗਰਾਮ : ਮੈਜਿਕ ਟ੍ਰਿਕ।
ਬੁਲਾਰੇ : ਡਾ. ਜੋਗਿੰਦਰ ਕੁੱਲੇਵਾਲ।
ਵਿਸ਼ੇਸ਼ : ਅਧਿਆਪਕਾਂ ਅਤੇ ਵਿਦਿਆਰਥੀਆਂ ਵੱਲੋਂ ਤਰਕਸ਼ੀਲ ਸੋਚ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ।
ਰਿਪੋਰਟਿੰਗ : ਡਾ. ਜੋਗਿੰਦਰ ਕੁੱਲੇਵਾਲ, ਪ੍ਰਧਾਨ ਇਕਾਈ, ਗੜ੍ਹਸ਼ੰਕਰ।

**ਇਕਾਈ ਸਮਾਣਾ-ਕਾਦਰਾਬਾਦ**

1. ਸਥਾਨ : ਪਿੰਡ ਪ੍ਰੇਮ ਸਿੰਘ ਵਾਲਾ
ਨਾਟਕ : ਤੇ ਦੇਵ ਪੁਰਸ਼ ਹਾਰ ਗਏ, ਜਦੋਂ ਬੋਹਲ ਰੋਂਦੇ ਨੇ।
ਕੋਰਿਓਗ੍ਰਾਫੀ : ਮੈਂ ਧਰਤੀ ਪੰਜਾਬ ਦੀ
ਨਾਟਕ ਟੀਮ : ਨਵ ਚੇਤਨਾ ਕਲਾ ਮੰਚ ਕਾਦਰਾਬਾਦ (ਪੰਜਾਬ)
ਬੁਲਾਰਾ : ਇੰਦਰਜੀਤ ਸਿੰਘ ਭਗੜਾਣਾ
ਜਾਦੂ ਦੇ ਟ੍ਰਿਕ : ਬ੍ਰਿਜ ਭਾਨ ਬੁਜਰਕ ਤੇ ਹਰਬੰਸ ਸਿੰਘ
ਲੋਕ ਪੱਖੀ ਗੀਤ : ਗੁਰਸੇਵਕ ਸਿੰਘ, ਮਿਸ਼ਰਾ ਸਿੰਘ, ਜਸਪਾਲ ਸਿੰਘ।

2.
ਮਿਤੀ : 24/7/99
ਸਥਾਨ : ਪਿੰਡ ਭਾਨਰਾ।
ਨਾਟਕ : ਤੇ ਦੇਵ ਪੁਰਸ਼ ਹਾਰ ਗਏ, ਮਹਾਰਾਜਾ ਰਣਜੀਤ ਸਿੰਘ ਦਾ ਰਾਜ, ਜਦੋਂ ਬੋਹੜ ਰੋਂਦੇ ਨੇ।
ਕੋਰਿਓਗ੍ਰਾਫੀ : ਮੈਂ ਧਰਤੀ ਪੰਜਾਬ ਦੀ।
ਨਾਟਕ ਟੀਮਾਂ : ਪੰਜਾਬ ਨਵ ਚੇਤਨਾ ਕਲਾ ਮੰਚ ਕਾਦਰਾਬਾਦ।
ਬੁਲਾਰਾ : ਸ਼੍ਰੀ ਚੰਦ ਸਿੰਘ ਚੋਪੜਾ
ਜਾਦੂ ਦੇ ਟ੍ਰਿਕ : ਬ੍ਰਿਜ ਭਾਨ ਬੁਜਰਕ, ਰਾਮ ਕੁਮਾਰ, ਹਰਬੰਸ ਸਿੰਘ।
ਲੋਕ ਪੱਖੀ ਗੀਤ : ਗੁਰਸੇਵਕ ਸਿੰਘ, ਬਹਾਦਰ ਅਲੀ, ਮਿਸ਼ਰਾ ਸਿੰਘ, ਜਸਪਾਲ ਤੇ ਰਾਮ ਕੁਮਾਰ।
ਵਿਸ਼ੇਸ਼ : ਭਾਨਰਾ ਪਿੰਡ ਵਿੱਚ ਕਰਵਾਏ ਗਏ ਪ੍ਰੋਗਰਾਮ ਨੂੰ ਲੋਕਾਂ ਨੇ ਬਹੁਤ ਹੀ ਉਤਸ਼ਾਹ ਨਾਲ ਵੇਖਿਆ ਅਤੇ ਤਰਕਸ਼ੀਲ ਪ੍ਰੋਗਰਾਮ ਨੂੰ ਭਰਵਾਂ ਹੁੰਗਾਰਾ ਮਿਲਿਆ।

3.
ਮਿਤੀ : 2/18/99
ਸਥਾਨ : ਪਿੰਡ ਕਲਬੁਰਡਾ
ਨਾਟਕ : ਸਮਾਜ, ਲਾਰੇ, ਜਦੋਂ ਬੋਹਲ ਰੋਂਦੇ ਨੇ।
ਕੋਰਿਓਗ੍ਰਾਫੀ : ਇਹ ਪੰਜਾਬ ਵੀ ਮੇਰਾ ਹੈ ਓਹ ਪੰਜਾਬ ਵੀ ਮੇਰਾ ਹੈ।
ਨਾਟਕ ਟੀਮਾਂ : ਗੁਰਸ਼ਰਨ ਸਿੰਘ ਜੀ ਤੇ ਨਵ ਚੇਤਨਾ ਕਲਾ ਮੰਚ ਕਾਦਰਾਬਾਦ।
ਲੋਕ ਪੱਖੀ ਗੀਤ : ਕਾਦਰਾਬਾਦ ਟੀਮ ਵੱਲੋਂ।
ਰਿਪੋਰਟਿੰਗ : ਡਾ. ਗੁਰਜੰਟ ਸਿੰਘ ਮਾਨਵ।

**ਇਕਾਈ ਮਾਹਿਲਪੁਰ**

**ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ**

ਮਿਤੀ : 14/9/1999
ਸਥਾਨ : ਮੂਗੋਵਾਲ ਸਰਕਾਰੀ ਪ੍ਰਾਇਮਰੀ ਸਕੂਲ
ਸਰਗਰਮੀ : ਤਰਕਸ਼ੀਲ ਤਕਰੀਰ ਅਤੇ ਜਾਦੂ ਦੇ ਟ੍ਰਿਕ
ਬੁਲਾਰੇ : ਮੁੱਖ ਅਧਿਆਪਕ ਪ੍ਰਾਇਮਰੀ ਸਕੂਲ
ਕਲਾਕਾਰ : ਸੁਰਿੰਦਰ ਹੱਲੂਵਾਲ ਤਰਕਸ਼ੀਲ ਕਾਰਕੁਨ।

2.
ਮਿਤੀ : 18/9/1999 ਦੀ ਰਾਤ
ਸਥਾਨ : ਪਿੰਡ ਬਾਹੋਵਾਲ ਮਾਹਿਲਪੁਰ
ਸਰਗਰਮੀ : ਤਰਕਸ਼ੀਲ ਨਾਟਕ, ਗੀਤ, ਜਾਦੂ
ਪ੍ਰਬੰਧਕ : ਗ੍ਰਾਮ ਪੰਚਾਇਤ, ਪਿੰਡ ਵਾਸੀ, ਜਗਤਾਰ ਪਾਗਲ
ਟੀਮਾਂ : ਤਰਕਸ਼ੀਲ ਇਕਾਈ ਮਾਹਿਲਪੁਰ, ਮਹਿਕਦਾ ਪੰਜਾਬ ਕਲਾਮੰਚ ਮਾਹਿਲਪੁਰ, ਜਾਗ੍ਰਿਤੀ ਕਲਾ ਮੰਚ ਚੱਬੇਵਾਲ।
ਜਾਦੂਗਰ : ਨਰਿੰਦਰ ਸਰਾਂ, ਰਾਮ ਲੁਭਾਇਆ ਅੱਡਾ ਸਰਾਂ ਇਕਾਈ
ਤਕਰੀਰ : ਸਤਪਾਲ ਸੋਲਹ ਜੋਨ ਪ੍ਰਧਾਨ, ਮਾਸਟਰ ਅਵਤਾਰ ਲੰਗੇਰੀ, ਵਿਜੇ ਬੰਬੇਲੀ, ਗ੍ਰਾਮ ਸਰਪੰਚ

3.
ਮਿਤੀ : 22/9/1999
ਸਥਾਨ : ਸਰਕਾਰੀ ਪ੍ਰਾਇਮਰੀ ਸਕੂਲ, ਨੂਰਪੁਰ ਬ੍ਰਾਹਮਣਾ
ਮੌਕਾ : ਬਲਾਕ ਪੱਧਰ ਦੀਆਂ ਪ੍ਰਾਇਮਰੀ ਸਕੂਲ ਖੇਡਾਂ
ਟੀਮ : ਬਾਲ ਕਲਾਮੰਚ ਮਾਹਿਲਪੁਰ
ਬੁਲਾਰੇ : ਮਾ. ਅਵਤਾਰ ਲੰਗੇਰੀ ਅਤੇ ਹੋਰ ਅਧਿਆਪਕ

4. ਮਿਤੀ : 25/9/99
ਸਥਾਨ : ਲੰਗੇਰੀ ਮਾਹਿਲਪੁਰ
ਮੌਕਾ : ਸ਼ਹੀਦ ਕਾ. ਦਰਸ਼ਣ ਸਿੰਘ ਕਨੈਡੀਅਨ ਦੀ ਬਰਸੀ
ਟੀਮ : ਤਰਕਸ਼ੀਲ ਇਕਾਈ ਮਾਹਿਲਪੁਰ ਅਤੇ ਬਾਲ ਕਲਾਮੰਗ ਮਾਹਿਲਪੁਰ।
ਬੁਲਾਰਾ : ਮਾ. ਅਵਤਾਰ ਲੰਗੇਰੀ
ਸਹਿਯੋਗ : ਜਗਤਾਰ ਪਾਗਲ ਅਤੇ ਅੰਕੁਰ ਪਬਲਿਕ ਸਕੂਲ
ਵਿਸ਼ੇਸ਼ ਖਿੱਚ ਦਾ ਕੇਂਦਰ : ਕਿਤਾਬਾਂ ਦਾ ਸਟਾਲ ਅਤੇ ਤਰਕਸ਼ੀਲ ਪ੍ਰਚਾਰ ਕੋਨਾ।
ਰਿਪੋਰਟਿੰਗ : ਵਿਜੈ ਬੰਬੇਲੀ।





# ਆਰੀਆ ਭੱਟ

*ਦਲੀਪ ਮਧੁਕਰ ਸਾਲਵੀ*

ਲਗਭਗ 500 ਈਸਵੀ ਵਿਚ ਕੁਸੁਮਪਰ (ਪਟਨਾ) ਦੇ ਨੇੜੇ ਨਾਲੰਦਾ ਦੀ ਯੂਨੀਵਰਸਿਟੀ ਵਿਚ ਖਗੋਲ ਨਾਂ ਦੀ ਪ੍ਰਸਿੱਧ ਖਗੋਲ ਵਿਗਿਆਨਕ ਨੀਝਸ਼ਾਲਾ ਦੇ ਨੇੜੇ ਇਕ ਰਸਮ ਕੀਤੀ ਗਈ। ਇਹ ਇਕ ਅਜਿਹੇ ਗ੍ਰੰਥ ਦਾ ਜਨਮ ਮਨਾਉਣ ਲਈ ਸੀ ਜਿਸਨੇ ਖਗੋਲ ਵਿਗਿਆਨ ਵਿਚ ਇਕ ਨਵੀ ਚਿੰਤਨ ਪ੍ਰਣਾਲੀ ਦੀ ਨੀਂਹ ਰੱਖਣੀ ਸੀ ।

ਜਦੋ 21 ਮਾਰਚ 499 ਈਸਵੀ ਨੂੰ ਯੂਨੀਵਰਸਿਟੀ ਦੀ ਘੰਟੀ ਨੇ ਦੁਪਹਿਰ ਦੇ ਬਾਰਾਂ ਵਜਾਏ, ਵੇਦ ਮੰਤਰਾਂ ਦਾ ਉਚਾਰਨ. ਗੂੰਜ ਉਠਿਆ। ਪੁਜਾਰੀ ਹਵਨ ਤੋਂ ਮਗਰੋਂ ਪ੍ਰਾਰਥਨਾ ਕਰਕੇ 23 ਸਾਲਾਂ ਦੇ ਇਕ ਖਗੋਲ ਵਿਗਿਆਨੀ ਨੂੰ ਮੰਚ ਉਤੇ ਲੈ ਕੇ ਗਏ। ਜਦੋਂ ਖਗੋਲ ਵਿਗਿਆਨੀ ਨੇ ਮੰਚ ਉਤੇ ਪਈ ਇਕ ਚੌਕੀ ਉਤੇ ਰੱਖੇ ਹੋਏ ਚਰਮਪੱਤਰ ਅਤੇ ਕਲਮ ਉਤੇ ਪਵਿੱਤਰ ਜਲ ਛਿੜਕਿਆ ਸਭ ਪੂਰੀ ਤਰ੍ਹਾਂ ਚੁੱਪ ਸਨ। ਸ਼ਲੋਕ ਉਚਾਰਦਿਆਂ ਉਹਨੇ ਉੱਪਰ ਸੂਰਜ ਵੱਲ ਦੇਖਿਆ ਅਤੇ ਚੌਕੀ ਕੋਲ ਬੈਠਣ ਤੋਂ ਪਹਿਲਾਂ ਸਾਸ਼ਟਾਂਗ ਪ੍ਰਣਾਮ ਕੀਤਾ। ਕ਼ਲਮ ਚੁੱਕ ਕੇ ਉਹਨੇ ਗ੍ਰੰਥ ਦਾ ਪਹਿਲਾ ਅੱਖਰ ਲਿਖਿਆ ਅਤੇ ਪੰਡਿਤ ਸ਼ਲੋਕ ਉਚਾਰਨ ਲੱਗੇ । ਉਥੇ ਜੁੜੇ ਹੋਏ ਅਨੇਕਾਂ ਅਨੇਕ ਵਿਦਵਾਨਾਂ ਨੇ ਉਸ ਉਤੇ ਪੁਸ਼ਪ ਪੱਤੀਆਂ ਦੀ ਬਰਖਾ ਕੀਤੀ ।

ਇਹ ਨੌਜਵਾਨ ਖਗੋਲ ਵਿਗਿਆਨੀ ਆਰੀਆਭੱਟ ਸੀ ਅਤੇ ਇਹ ਗ੍ਰੰਥ ਸੀ ਆਰੀਆਭਟਈਆ। ਕੇਰਲ ਵਿਚ 476 ਈਸਵੀ ਵਿੱਚ ਜਨਮਿਆ ਆਰੀਆਭੱਟ ਨਾਲੰਦਾ ਵਿਸ਼ਵ ਵਿਦਿਆਲੇ ਵਿਖੇ ਆਪਣੀ ਵਿਦਿਆ ਸੰਪੂਰਨ ਕਰਨ ਆਇਆ ਸੀ ਜੋ ਉਸ ਸਮੇਂ ਵਿਦਿਆ ਦਾ ਇਕ ਮਹਾਨ ਕੇਂਦਰ ਸੀ। ਜਦੋਂ ਉਹਦੇ ਗ੍ਰੰਥ ਨੂੰ ਇਕ ਸ਼ਾਹਕਾਰ ਮੰਨਿਆ ਗਿਆ, ਉਸ ਸਮੇਂ ਦੇ. ਗੁਪਤ ਵੰਸ਼ ਦੇ ਰਾਜਾ ਬੁਧਗੁਪਤ ਨੇ ਉਹਨੂੰ ਇਸ ਵਿਸ਼ਵ ਵਿਦਿਆਲੇ ਦਾ ਮੁਖੀ ਥਾਪ ਦਿੱਤਾ ।

ਆਰੀਆਭੱਟ ਪਹਿਲਾ ਵਿਗਿਆਨੀ ਸੀ ਜਿਸਨੇ ਸਿੱਟਾ ਕੱਢਿਆ ਕਿ ਧਰਤੀ ਗੋਲ ਹੈ ਅਤੇ ਇਹ ਆਪਣੇ ਹੀ ਧੁਰੇ ਦੁਆਲੇ ਘੁੰਮਦੀ ਹੈ ਜਿਸ ਕਾਰਨ ਦਿਨ ਅਤੇ ਰਾਤ ਹੋਂਦ ਵਿਚ ਆਉਂਦੇ ਹਨ। ਉਹਨੇ ਆਖਿਆ ਕਿ ਚੰਦ ਹਨੇਰਾ ਹੈ ਅਤੇ ਸੂਰਜ ਦੇ ਪ੍ਰਕਾਸ਼ ਕਾਰਨ ਹੀ ਚਮਕਦਾ ਹੈ। ਉਹਦਾ ਵਿਸ਼ਵਾਸ ਸੀ ਕਿ ਸੂਰਜ ਅਤੇ ਚੰ ਦਰ ਗ੍ਰਹਿਣ ਇਸ ਕਰਕੇ ਨਹੀਂ ਲਗਦੇ ਕਿ ਰਾਹੂ ਸੂਰਜ ਅਤੇ ਚੰਦ ਨੂੰ ਨਿਗਲ ਜਾਂਦਾ ਹੈ, ਜਿਵੇ ਕਿ ਹਿੰਦੂ ਮਿਥਿਹਾਸ ਵਿਚ ਕਿਹਾ ਜਾਂਦਾ ਸੀ, ਸਗੋਂ ਇਸ ਕਰਕੇ ਲਗਦੇ ਹਨ ਕਿ ਧਰਤੀ ਅਤੇ ਚੰਦ ਪਰਛਾਵਾਂ ਪਾਉਂਦੇ ਹਨ।

ਪਰ ਉਹ ਬ੍ਰਹਿਮੰਡ ਦੇ ਭੂ-ਕੇਂਦਰੀ ਸੰਕਲਪ ਵਿਚ ਵਿਸ਼ਵਾਸ ਰਖਦਾ ਸੀ, ਭਾਵ ਕਿ ਧਰਤੀ ਬ ਹਿਮੰਡ ਦਾ ਕੇਂਦਰ ਹੈ। ਕੁਝ ਗ੍ਰਹਿਆਂ ਦੀਆਂ ਅਨਿਯਮਿਤ ਗਤੀਆਂ ਦੀ ਵਿਆਖਿਆ ਲਈ ਉਹਨੇ, ਯੂਨਾਨ ਦੇ ਬਾਦਸ਼ਾਹ ਟੌਲਮੀ ਵਾਂਗ, 'ਅਧਿਚੱਕਰਾਂ' ਦੀ ਵਰਤੋਂ ਕੀਤੀ । ਪਰ ਉਹਦੀ ਵਿਧੀ ਟੌਲੱਮੀ.

ਗਣਿਤ ਵਿਚ ਵੀ ਆਰੀਆਭੱਟ ਦੀ ਦੇਣ ਬਹੁਤ ਵਡਮੁੱਲੀ ਸੀ। ਉਹਨੇ 'ਪਾਈ' ਦਾ ਮੁੱਲ 3.1416 ਦੱਸਿਆ ਅਤੇ ਪਹਿਲੀ ਵਾਰ ਇਹ ਕਿਹਾ ਕਿ ਇਹ ਨਿਕਟ ਅੰਕ ਹੀ ਹੈ। ਤੇ ਉਹ ਪਹਿਲਾ ਗਣਿਤ ਸ਼ਾਸਤਰੀ ਸੀ ਜਿਸਨੇ ਮਗਰੋਂ ਸਾਈਨਸ ਦੇ ਨਾਂ ਨਾਲ ਜਾਣੀਆਂ ਗਈਆਂ ਸਾਰਨੀਆਂ ਦਿੱਤੀਆਂ। ਏ ਐਕਸ-ਬੀ ਵਾਈ=ਸੀ ਦੀ ਕਿਸਮ ਦੇ ਅਨਿਰਧਾਰਿਤ ਸਮੀਕਰਨਾਂ ਦਾ ਹੱਲ ਲੱਭਣ ਦੀ ਉਹਦੀ ਵਿਧੀ ਵੀ ਸਾਰੇ ਸੰਸਾਰ ਵਿਚ ਮਾਨਤਾ ਪ੍ਰਾਪਤ ਕਰ ਚੁੱਕੀ ਹੈ। ਉਹਨੇ 1,00,00,00,000 ਜਿਹੀਆਂ ਵੱਡੀਆਂ ਸੰਖਿਆਵਾਂ ਸ਼ਬਦਾਂ ਵਿਚ ਪਰਗਟ ਕਰਨ ਦੀ ਵੀ ਇਕ ਵਧੀਆ ਵਿਧੀ ਲੱਭੀ। ਉਹਨੇ ਵੱਡੀਆਂ ਵੱਡੀਆਂ ਸੰਖਿਆਵਾਂ ਕਵਿਤਾ ਦੇ ਰੂਪ ਵਿਚ ਲਿਖਣ ਲਈ ਇਸ ਵਿਧੀ ਦਾ ਵਿਕਾਸ ਕੀਤਾ । ਆਰੀਆਭਟਈਆ ਸੰਗਠਿਤ ਰੂਪ ਵਾਲਾ ਪਰ ਸਮਝਣ ਵਿਚ ਕੁਝ ਕੁਝ ਔਖਾ ਗ੍ਰੰਥ ਹੈ। ਇਸ ਵਿਚ ਗਣਿਤ ਅਤੇ ਖਗੋਲ ਵਿਗਿਆਨਕ ਲੇਖਿਆਂ ਦੇ ਹੋਰ ਪੱਖ ਵੀ ਵਿਚਾਰੇ ਗਏ ਹਨ, ਜਿਵੇ ਰੇਖਾ-ਗਣਿਤ, ਖੇਤਰ-ਮਾਪ, ਵਰਗਮੂਲ, ਘਣਮੂਲ, ਪ੍ਰਾਗਰੈਸ਼ਨ ਅਤੇ ਖਗੋਲੀ ਖੇਤਰ ।

ਪ੍ਰਕੇਰੀ ਉਮਰ ਵਿਚ ਆਰੀਆਭੱਟ ਨੇ ਇਕ ਹੋਰ ਗ੍ਰੰਥ ਆਰੀਆਭੱਟ ਸਿਧਾਂਤ ਰਚਿਆ। ਇਹ ਰੋਜ ਰੋਜ ਦੀਆਂ ਖਗੋਲ ਵਿਗਿਆਨਕ ਗਿਣਤੀਆਂ ਮਿਣਤੀਆਂ ਲਈ ਇਕ ਪਾਠ ਪੁਸਤਕ ਵੀ ਸੀ ਅਤੇ ਵੱਖ ਵੱਖ ਰਸਮਾਂ ਰੀਤਾਂ ਵਾਸਤੇ ਸ਼ੁਭ ਘੜੀ ਦਾ ਹਿਸਾਬ ਲਾਉਣ ਦੀ ਕੁੰਜੀ ਵੀ ਸੀ। ਅੱਜ ਵੀ ਆਰੀਆਭੱਟ ਦੇ ਖਗੋਲ ਵਿਗਿਆਨਕ ਵੇਰਵੇ ਨੂੰ ਪੰਚਾਂਗ ਤਿਆਰ ਕਰਨ ਸਮੇ ਵਰਤਿਆ ਜਾਂਦਾ ਹੈ। ਇਹ ਖਗੋਲ ਵਿਗਿਆਨ ਅਤੇ ਗਣਿਤ ਵੱਲ ਉਹਦੀ ਦੇਣ ਦਾ ਮੁੱਲ ਪਾਉਣ ਲਈ ਹੀ ਸੀ ਕਿ ਭਾਰਤ ਦੇ ਪਹਿਲੇ ਉਪ ਗ੍ਰਹਿ ਦਾ ਨਾਂ ਆਰੀਆਭੱਟ ਰੱਖਿਆ ਗਿਆ ।

*ਅਨੁ : ਗੁਰਬਚਨ ਸਿੰਘ ਭੁੱਲਰ*

**ਵੱਖ ਵੱਖ ਮੁਲਕਾਂ ਦੀ ਕਰੰਸੀ**

| | |
|---|---|
| ਜਰਮਨੀ | ਮਾਰਕ |
| ਸਵੀਡਨ | ਕਰੋਨਾ |
| ਚੀਨ | ਯੂਆਨ |
| ਜਾਪਾਨ | ਯੈਨ |
| ਕੁਵੈਤ | ਦੀਨਾਰ |
| ਸਵਿਟਜ਼ਰਲੈਂਡ | ਫਰੈਂਕ |
| ਵੀਅਤਨਾਮ | ਡੌਂਗ |
| ਇਟਲੀ | ਲੀਰਾ |
| ਬੰਗਲਾ ਦੇਸ਼ | ਟਕਾ |
| ਭਾਰਤ | ਰੁਪਿਆ |

# ਤੁਹਾਡੇ ਹੁੰਗਾਰੇ

**ਸਿੰਪਲਜੀਤ ਦਾ ਆਖਰੀ ਖਤ......**

ਸਿੰਪਲਜੀਤ ਪੁੱਤਰੀ ਮਾਸਟਰ ਜਰਨੈਲ ਸਿੰਘ ਖਹਿਰਾ ਤਰਕਸ਼ੀਲ ਸੋਸਾਇਟੀ, ਤਰਕਸ਼ੀਲ, ਲਹਿਰ ਤੇ ਤਰਕਸ਼ੀਲ ਮੈਗਜ਼ੀਨ ਨਾਲ ਬਹੁਤ ਲਗਾਉ ਰੱਖਦੀ ਸੀ। ਉਸਦੇ ਖ਼ਤ ਮੈਗਜ਼ੀਨ ਨੂੰ ਅਕਸਰ ਹੀ ਪ੍ਰਾਪਤ ਹੁੰਦੇ ਸਨ। ਬੀਤੇ ਦਿਨੀਂ ਬਿਮਾਰੀ ਕਾਰਨ ਉਸਦੀ ਅਚਾਨਕ ਮੌਤ ਹੋ ਗਈ। ਮੌਤ ਤੋਂ ਕੁਝ ਦਿਨ ਪਹਿਲਾਂ ਸਿੰਪਲਜੀਤ ਨੇ ਤਰਕਸ਼ੀਲ ਮੈਗਜ਼ੀਨ ਨੂੰ ਇੱਕ ਪੱਤਰ ਲਿਖਿਆ ਜਿਹੜਾ ਉਸਦੇ ਵਿਚਾਰਾਂ ਅਤੇ ਲਹਿਰ ਪ੍ਰਤੀ ਉਸਦੇ ਲਗਾਉ ਨੂੰ ਪ੍ਰਗਟ ਕਰਦਾ ਹੈ। ਅਦਾਰਾ ਤਰਕਸ਼ੀਲ ਸਿੰਪਲਜੀਤ ਦੀ ਬੇਵਕਤੀ ਮੌਤ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ। ਮਰਨ ਉਪਰੰਤ ਪ੍ਰਾਪਤ ਹੋਇਆ, ਉਸ ਦਾ ਮੈਗਜ਼ੀਨ ਨੂੰ ਲਿਖਿਆ ਅਧੂਰਾ ਖਤ ਹੂ-ਬ-ਹੂ ਛਾਪਿਆ ਜਾ ਰਿਹਾ ਹੈ।

'ਅਸੀਂ ਤਰਕਸ਼ੀਲ ਮੈਗਜ਼ੀਨ ਦੇ ਪੁਰਾਣੇ ਪਾਠਕ ਹਾਂ। ਅਸੀਂ ਪਰਿਵਾਰ ਦੇ ਚਾਰ ਮੈਂਬਰ ਹਾਂ ਤੇ ਸਾਰੇ ਤਰਕਸ਼ੀਲ ਸੋਚ ਵਾਲੇ ਹਾਂ। ਸਾਨੂੰ ਇਹ ਮੈਗਜ਼ੀਨ ਬਹੁਤ ਚੰਗਾ ਲਗਦਾ ਹੈ ਕਿਉਂਕਿ ਕੇਵਲ ਤਰਕਸ਼ੀਲ ਹੀ ਦੇਸ਼ ਵਿੱਚੋਂ ਵਹਿਮਾਂ-ਭਰਮਾਂ ਆਦਿ ਨੂੰ ਖਤਮ ਕਰ ਸਕਦੇ ਹਨ। ਕ੍ਰਿਪਾ ਕਰਕੇ ਇਹ ਮੈਗਜ਼ੀਨ ਮਹੀਨੇ ਵਿੱਚ ਦੋ ਵਾਰ ਕਰ ਦਿੱਤਾ ਜਾਵੇ। ਬਹੁਤ-ਬਹੁਤ ਧੰਨਵਾਦ ਹੋਵੇਗਾ। ਮਈ 1999 ਦਾ ਅੰਕ ਬਹੁਤ ਵਧੀਆ ਰਿਹਾ। ਖਾਸ ਕਰਕੇ ਧਾਰਮਿਕ ਟਿੱਪਣੀਆਂ ਤੇ ਜੀਨ ਥਿਊਰੀ ਅਤੇ ਅਸੀਂ ਕਿਉਂ ਸੌਂਦੇ ਹਾਂ। ਵੈਸੇ ਤਾਂ ਤਰਕਸ਼ੀਲ ਵਿੱਚ ਸਭ ਕੁਝ ਵਧੀਆ ਹੁੰਦਾ ਹੈ ਪਰ ਫਿਰ ਵੀ ਕੁਝ ਚੀਜ਼ਾਂ ਅਜਿਹੀਆਂ ਹੁੰਦੀਆਂ ਹਨ ਜਿਹੜੀਆਂ ਖਿੱਚ ਦਾ ਕਾਰਨ ਬਣਦੀਆਂ ਹਨ। ਤਰਕਸ਼ੀਲ ਵਿੱਚ ਤਰਕਸ਼ੀਲ ਕਮੇਟੀ ਦੇ ਕਿਸੇ ਨਾ ਕਿਸੇ ਮੈਂਬਰ ਨਾਲ ਮੁਲਾਕਾਤ ਵੀ ਜਰੂਰ ਪੇਸ਼ ਕਰਿਆ ਕਰੋ ਤਾਂ ਜੋ ਲੋਕ ਉਹਨਾਂ ਦੇ ਵਿਚਾਰਾਂ ਤੋਂ ਕੁਝ ਸਿੱਖ ਸਕਣ। ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਲੋਕਾਂ ਨੂੰ ਹਨੇਰੇ ਵਿੱਚੋਂ ਬਾਹਰ ਲਿਆਂਦਾ ਜਾਵੇ।'

ooooo

ਮੈਂ ਇਸ ਪਰਚੇ 'ਚ ਇੱਕ ਬਹੁਤ ਵੱਡੀ ਘਾਟ ਮਹਿਸੂਸ ਕਰਦਾ ਹਾਂ। ਸਤੰਬਰ-ਅਕਤੂਬਰ, 1999 ਦੇ ਅੰਕ ਦੇ ਟਾਈਟਲ ਦਾ ਰੰਗ ਅਤੇ ਇਸ ਉੱਤੇ ਬਣਾਈਆਂ ਹੋਈਆਂ ਤਸਵੀਰਾਂ ਕਿਸੇ ਸੀਰੀਅਸ ਮੈਗਜ਼ੀਨ ਦੀ ਝਲਕ ਨਾ ਦੇਕੇ ਕੋਈ ਸਸਤੀ ਸ਼ੁਹਰਤ ਹਾਸਲ ਕਰਨ ਵਾਲੇ ਪਰ[illegible] ਦਾ ਨਕਸ਼ਾ ਪੇਸ਼ ਕਰਦੀਆਂ ਹਨ। ਟਾਈਟਲ ਦੇ ਉੱਪਰ ਹੀ ਕੈਸੇਟ ਦੀ ਐਡ ਅਤੇ ਉਹ ਵੀ ਭੂਤਾਂ ਦੀ, ਨੇ ਤਾਂ ਮੈਨੂੰ ਬਚਪਨ 'ਚ ਬੁੱਕ ਸਟਾਲਾਂ ਤੇ (ਖਾਸ ਕਰਕੇ ਰੇਲਵੇ ਸਟੇਸ਼ਨਾਂ ਵਾਲੀਆਂ ਤੇ) ਪਈਆਂ 'ਬੰਗਾਲ ਦੇ ਅਸਲੀ ਕਾਲੇ ਜਾਦੂ' ਵਰਗੀਆਂ ਕਿਤਾਬਾਂ ਦੀ ਯਾਦ ਤਾਜਾ ਕਰਵਾ ਦਿੱਤੀ। ਕੈਸੇਟ ਦੇ ਕਵਰ 'ਤੇ ਮਾਸਟਰ ਤਰਲੋਚਨ ਦੀ ਆਪਣੀ ਤਸਵੀਰ ਹੀ ਕਾਫੀ ਸੀ ਅਤੇ ਉਸ਼ਨੂੰ 'ਸਾਧ ਬੂਬਨਾ' ਬਣਕੇ ਫੋਟੋ ਖਿਚਵਾਉਣ ਦੀ ਕੀ ਲੋੜ ਸੀ। ਜਾਦੂਗਰ ਦੀ ਇੱਕ ਹੀ ਤਸਵੀਰ ਲਗਾਈ ਜਾ ਸਕਦੀ ਸੀ ਵੱਡੀ ਕਰਕੇ। ਪਰਚੇ ਦੇ ਸਰਵਰਕ ਦਾ ਰੰਗ ਉਹੋ ਜਿਹਾ ਹੋਣਾ ਚਾਹੀਦਾ ਹੈ ਜਿਹੜਾ ਪਾਠਕ ਦੀਆਂ ਅੱਖਾਂ ਨੂੰ ਖਿੱਚ ਪਾਉਣ ਅਤੇ ਨਾਲ ਹੀ ਪਰਚੇ ਦੀ ਵਿਚਾਰਧਾਰਾ ਦੀ ਵੀ ਰਹਿਨੁਮਾਈ ਕਰਦਾ ਹੋਵੇ।

ਅਜਿਹੀ ਕਿਸਮ ਦੀ ਹੀ ਇੱਕ ਵੱਡੀ ਘਾਟ 1999 ਸਾਲ ਦੇ ਤਰਕਸ਼ੀਲ ਕੈਲੰਡਰ ਚੋਂ ਵੀ ਬਹੁਤ ਸਪਸ਼ਟ ਉੱਘੜਦੀ ਹੈ। ਕੈਲੰਡਰ ਵੇਖਦੇ ਸਾਰ ਹੀ ਮਨ ਨੂੰ ਜੋ ਪ੍ਰਭਾਵ ਜਾਂਦਾ ਹੈ ਉਹ ਹੈ ਅਜਿਹੇ ਕੈਲੰਡਰ ਦਾ, ਜਿਹੜਾ ਅਕਸਰ ਹੀ ਹਿੰਦੂ ਮਤ ਦੇ ਲੋਕਾਂ ਦੇ ਘਰਾਂ ਵਿੱਚ ਦੇਖਣ ਨੂੰ ਮਿਲਦਾ ਹੈ, ਜਿਸ 'ਚ ਮਰਨ ਉਪਰੰਤ ਨਰਕ ਕੁੰਡ 'ਚ ਦੈਂਤ ਅੱਗ ਉੱਗਲ ਰਹੇ ਹੁੰਦੇ ਹਨ ਅਤੇ ਉਹ ਬੰਦੇ ਨੂੰ ਤਸੀਹੇ ਦੇਣ ਲਈ ਤਿਆਰ ਬਰ ਤਿਆਰ ਬੈਠੇ ਹੁੰਦੇ ਹਨ। ਉਸ ਕੈਲੰਡਰ 'ਚ ਰੰਗਾਂ ਦੀ ਚੋਣ ਅੱਖਾਂ ਨੂੰ ਚੁੰਧਿਆਉਣ ਵਾਲੀ ਹੈ ਅਤੇ ਤਸਵੀਰਾਂ ਦਾ ਜਮਘਟਾ ਲੱਗਾ ਹੋਇਆ ਹੋਇਆ ਹੈ। ਕੋਈ ਵੀ ਇੱਕ ਵਿਸ਼ੇਸ਼ ਪੱਖ ਨੂੰ ਉਜਾਗਰ ਕਰਦੀ ਤਸਵੀਰ, ਸਕੈਚ ਆਦਿ ਨਾਲ ਬਹੁਤ ਵਧੀਆ ਦਿੱਖ ਬਣਦੀ। ਮੈਂ ਤਾਂ ਸੱਚੀ ਗੱਲ ਹੈ ਅਜਿਹਾ ਕੈਲੰਡਰ ਆਪਣੇ ਘਰੇ ਨਹੀਂ ਟੰਗਿਆ। ਕਿਸੇ ਨੂੰ ਦੇ ਦਿੱਤਾ।

***ਡਾ. ਬਲਜਿੰਦਰ ਸਿੰਘ ਸੇਖੋਂ., (ਬਠਿੰਡਾ)***

ਇਸ ਵਾਰ ਤਰਕਸ਼ੀਲ ਮੈਗਜੀਨ ਬਹੁਤ ਸਲਾਹੁਣਯੋਗ ਸੀ। ਪਰੂਫ ਰੀਡਿੰਗ ਵਿੱਚ ਲਗਭਗ ਮੁਕੰਮਲ ਸੁਧਾਰ ਹੋਇਆ ਹੈ। ਸ਼ਾਇਰ ਰਾਜਿੰਦਰਜੀਤ ਦੀ ਗ਼ਜ਼ਲ ਤਰਕਸ਼ੀਲ ਪਾਠਕਾਂ ਦੀ ਜੁਬਾਨ ਤੇ ਰਹੀ।

***ਜਸਵੰਤ ਜਸ ਮਾਈ ਗੋਦੜੀ, ਫਰੀਦਕੋਟ***

ਅਗਸਤ-ਸਤੰਬਰ ਅੰਕ ਵਿੱਚ ਸੰਚਾਰ ਦਾ ਲੇਖ ਜਾਣਕਾਰੀ ਭਰਪੂਰ ਹੈ ਕਿ ਇਸ ਨਾਲ ਦੁਨੀਆਂ ਇੱਕ ਦੂਜੇ ਦੇ ਨੇੜੇ ਆ ਗਈ ਹੈ। ਪਰ ਦੂਜੇ ਪਾਸੇ ਨਸਲਵਾਦੀ ਗਰੁੱਪ ਅਤੇ ਬੱਚਿਆਂ ਦਾ ਸ਼ੋਸ਼ਣ ਕਰਨ ਵਾਲੇ Paedophiles ਅਤੇ ਅਸ਼ਲੀਲ ਸਾਹਿਤ ਵਾਲੇ ਵੀ ਇਸ ਮੀਡੀਆ ਨੂੰ communication ਕਰਨ ਲਈ ਵਰਤ ਰਹੇ ਹਨ। ਮੈਂ ਇਸ ਗੱਲ ਨਾਲ ਸਹਿਮਤ ਨਹੀਂ, ਹਾਂ ਕਿ ਇਸ Revolution ਨਾਲ ਦੁਨੀਆਂ ਵਿਚ ਸੁਧਾਰ ਹੋ ਜਾਵੇਗਾ ਅਤੇ ਲੋਕਾਂ ਨਾਲ ਧੱਕਾ ਹੋਣਾ ਬੰਦ ਹੋ ਜਾਵੇਗਾ। ਅਮਰੀਕਾ ਦੀ ਧੌਂਸ ਅਤੇ ਯੋਰਪੀ ਮੁਲਕਾਂ ਦੇ ਧੱਕੇ ਕਿਸੇ ਤਰ੍ਹਾਂ ਵੀ ਘਟੇ ਨਹੀਂ ਹਨ। ਇਹਨਾਂ ਦੇ G-9 ਅਤੇ ਗੈਟ ਸਮਝੌਤੇ ਗਰੀਬ ਮੁਲਕਾਂ ਨੂੰ ਲੁੱਟਣ ਦੇ ਨਵੇਂ ਤਰੀਕੇ ਹਨ। ਇਹ ਮੀਡੀਆ ਸਾਡੀ ਕੀ ਮਦਦ ਕਰ ਰਿਹਾ ਹੈ, ਜਦ ਸਰਕਾਰਾਂ ਹੀ



ਨਿਕੰਮੀਆਂ ਹੋਣ, ਉਦੋਂ ਤੱਕ ਕੀ ਹੋ ਸਕਦੈ? ਭਾਰਤੀ ਲੀਡਰਸ਼ਿਪ ਇੰਨ੍ਹੀ ਗੰਦੀ ਅਤੇ ਭ੍ਰਿਸ਼ਟਾਚਾਰਕ ਹੈ ਕਿ ਮੈਨੂੰ ਆਪਣੇ ਜਿਉਂਦੇ ਜੀਅ ਉੱਥੇ ਕੋਈ ਸੁਧਾਰ ਨਜ਼ਰ ਆਉਦਾ ਨਹੀ ਦਿਸ ਰਿਹਾ। ਪੜ੍ਹਾਈ ਦੇ ਮਹਿਕਮੇ ਦਾ ਡਮਰੂ ਵੱਜ ਚੁੱਕਾ ਹੈ। ਹਰ ਇੱਕ ਨੂੰ ਖਿੱਚਾ-ਧੂਹੀਂ ਪਈ ਹੋਈ ਹੈ। ਤਰਕਸ਼ੀਲ ਜਾਂ ਕੁਝ ਹੋਰ ਇਮਾਨਦਾਰ ਕਾਰਕੁਨ ਚੰਗਾ ਕੰਮ ਕਰ ਰਹੇ ਹਨ ਪਰ ਮੀਡੀਏ ਨੇ ਨੱਕ 'ਚ ਦਮ ਕੀਤਾ ਪਿਆ ਹੈ। ਰਮਾਇਣ, ਮਹਾਂਭਾਰਤ, ਕ੍ਰਿਸ਼ਨ ਆਦਿ ਦੇ ਸੀਰੀਅਲਾਂ ਤੋਂ ਬਿਨ੍ਹਾਂ ਪੱਛਮੀ ਲੱਚਰ ਵੀ ਲੋਕਾਂ ਦੇ ਦਿਮਾਗਾਂ ਵਿੱਚ ਤੁੰਨਿਆ ਜਾ ਰਿਹਾ ਹੈ। ਮੈਂ ਨਿਰਾਸ਼ਾਵਾਦੀ ਤਾਂ ਨਹੀਂ ਹਾਂ ਪਰ ਭਾਰਤੀ ਸਿਆਸਤਦਾਨ ਅਤੇ ਸਿਆਸਤ ਨਿਪੁੰਸਕ ਬਣ ਚੁੱਕੀ ਹੈ। ਜੋਰੀ ਮੰਗੇ ਦਾਨ ਵੇ ਲਾਲੋ ਵਾਲੇ ਪੱਛਮੀ ਮੁਲਕਾਂ ਨੇ ਲੁੱਟਣ ਦੇ ਹੱਥ ਕੰਡੇ ਬਦਲ ਲਏ ਹਨ ਪਰ ਸਾਡੇ ਸਿਆਸਤਦਾਨ ਘੁੱਗੂ ਬਣੇ ਬੈਠੇ ਹਨ। ਬੁੱਧੀਜੀਵੀਆਂ ਦਾ ਦੁਆਲਾ ਨਿਕਲਿਆ ਪਿਆ ਹੈ। ਇਹ ਮਸਲੇ ਵਿਚਾਰਨ ਵਾਲੇ ਹਨ।

***ਡਾ. ਹਰੀਸ਼ ਮਲਹੋਤਰਾ***
***ਬਰਮਿੰਘਮ***

ਮੈਂ ਪੰਜਵੀ ਕਲਾਸ ਵਿੱਚ ਪੜ੍ਹਦੀ ਹਾਂ। ਸਤੰਬਰ ਅਕਤੂਬਰ ਦੇ ਅੰਕ ਵਿੱਚ ਪਿੰਡ ਦੀ ਸੱਥ 'ਚੋਂ, ਮਰੀ ਹੋਈ ਭੈਣ ਦਾ ਭੂਤ, ਸਾਧ ਡੇਰਾ ਛੱਡ ਕੇ ਭੱਜ ਗਿਆ, ਹੱਡਬੀਤੀਆਂ ਜੱਗਬੀਤੀਆਂ, ਤਬੀਤਾਂ ਵਾਲ਼ਾ ਬਾਬਾ ਬਹੁਤ ਹੀ ਵਧੀਆ ਲੱਗੀਆਂ। ਸ਼ਰਧਾ ਅਤੇ ਜਠੇਰੇ ਮਿੰਨੀ ਕਹਾਣੀਆਂ ਬਹੁਤ ਚੰਗੀਆਂ ਸਨ।

***ਮਨਪ੍ਰੀਤ ਕੌਰ, ਫੱਕਰਸਰ (ਮੁਕਤਸਰ)***

ਜਾਦੂਗਰ ਸ਼ੰਕਰ ਸਮਰਾਟ ਨਾਲ ਮੁਲਾਕਾਤ ਚੰਗੀ ਲੱਗੀ। ਕਾਲਮ 'ਪਿੰਡ ਦੀ ਸੱਥ 'ਚੋਂ' ਕਾਬਲੇ ਤਾਰੀਫ ਹੁੰਦਾ ਹੈ ਇਸਨੂੰ ਵਿੱਚ ਵਿਚਾਲੇ ਗਾਇਬ ਨਾ ਕਰਿਆ ਕਰੋ। ਕੇਸ ਰਿਪੋਰਟਾਂ ਠੀਕ ਸਨ। ਡਾ. ਅਜੀਤਪਾਲ ਸਿੰਘ ਜੀ ਦੇ ਉਦਾਸੀ ਰੋਗ ਬਾਰੇ ਲੇਖ ਤੋਂ ਕਾਫੀ ਜਾਣਕਾਰੀ ਮਿਲੀ। ਖਬਰ ਹੈ ਕਿ... ਕਾਲਮ ਬੰਦ ਨਾ ਕਰਿਆ ਕਰੋ। ਸਰਗਰਮੀਆਂ ਸੰਖੇਪ ਵਿੱਚ ਦਿਆ ਕਰੋ। ਮੈਗਜੀਨ 'ਚ ਚਲਦੀਆਂ ਬਹਿਸਾਂ ਦਾ ਆਪਣਾ ਹੀ ਰੰਗ ਹੁੰਦਾ ਹੈ।

***ਜਗਦੇਵ, ਮਕਸੂਦੜਾ***

ਸਤੰਬਰ-ਅਕਤੂਬਰ ਦਾ ਮੈਗਜੀਨ ਬਹੁਤ ਹ਼ੀ ਦਿਲਚਸਪ ਤੇ ਜਾਣਕਾਰੀ ਭਰਪੂਰ ਸੀ। ਸੰਪਾਦਕੀ ਖਾਸ ਤੌਰ ਤੇ ਆਪਣੀ ਵਿਸ਼ੇਸ਼ ਮਹੱਤਤਾ ਰੱਖਦੀ ਸੀ ਅਤੇ ਦੁਚਿੱਤੀ 'ਚ ਡੁੱਬੇ ਤਰਕਸ਼ੀਲ ਤੇ ਜਮਹੂਰੀ ਸੋਚ ਰੱਖਣ ਵਾਲੇ ਵਿਅਕਤੀਆਂ ਦੇ ਲਈ ਰਾਹ ਦਰਸ਼ਾਵੇ ਦਾ ਕੰਮ ਕਰਦੀ ਸੀ। ਇਸ ਤੋਂ ਇਲਾਵਾ 'ਤਵੀਤਾਂ ਵਾਲਾ ਬਾਬਾ' ਅਤੇ ਹੋਰ ਪਾਖੰਡੀ ਸਾਧਾਂ ਵਾਲੀਆਂ ਲਿਖਤਾਂ ਵੀ ਜਾਣਕਾਰੀ ਅਤੇ ਦਿਲਚਸਪੀ ਭਰਪੂਰ ਸਨ।

ਮੇਰੇ ਵੱਲੋਂ ਤਰਕਸ਼ੀਲ ਦੇ ਪਾਠਕਾਂ ਨੂੰ ਅਪੀਲ ਹੈ ਕਿ ਹਰ ਪਾਠਕ ਵੱਧ ਤੋਂ ਵੱਧ ਪਾਠਕ ਪੈਦਾ ਕਰੇ ਅਤੇ ਤਰਕਸ਼ੀਲ ਪੇਪਰ ਪੜ੍ਹਾਵੇ।

***ਗੁਰਮੇਲ ਸਿੰਘ, ਫੱਕਰਸਰ***

ਅਸੀ ਤਰਕਸ਼ੀਲ ਨਾਲ ਇਸਦੇ ਸ਼ੁਰੂ ਹੋਣ ਤੱਕ ਵੇਲੇ ਤੋਂ ਹੀ ਜੁੜੇ ਹੋਏ ਹਾਂ। ਸਮਰਾਟ ਸ਼ੰਕਰ ਨਾਲ ਮੁਲਾਕਾਤ ਚੰਗੀ ਲੱਗੀ, ਖਾਸ ਕਰਕੇ ਤਰਕਸ਼ੀਲ ਪੱਖ, ਅਮਰਜੀਤ ਦੇ ਕਾਤਲ ਸਾਧ ਵੱਲੋਂ ਤੋਬਾ, ਤਬੀਤਾਂ ਵਾਲਾ ਬਾਬਾ ਪਸੰਦ ਆਏ। ਨਾਟਕਕਾਰ ਗੁਰਸ਼ਰਨ ਸਿੰਘ ਨਾਲ ਮੁਲਾਕਾਤ ਜਰੂਰ ਕਰਵਾ ਦਿਉ।

***ਦੇਸ ਰਾਜ ਭਿੰਡਰ***
***ਹਨੂੰਮਾਨਗੜ੍ਹ (ਰਾਜਸਥਾਨ)***

ਤਰਕਸ਼ੀਲ ਦਾ ਸਤੰਬਰ-ਅਕਤੂਬਰ ਅੰਕ ਪੜ੍ਹਿਆ। ਮੁੱਖ ਪੰਨਾ ਖਿੱਚ ਭਰਪੂਰ ਸੀ। ਜਾਦੂਗਰ ਸ਼ੰਕਰ ਸਮਰਾਟ ਨਾਲ ਮੁਲਾਕਾਤ ਪ੍ਰਭਾਵਸ਼ਾਲੀ ਸੀ। ਮਿੰਨੀ ਕਹਾਣੀਆ ਬਹੁਤ ਹੀ ਘੱਟ ਸਨ। ਸ਼ੰਕਾ ਨਵਿਰਤੀ ਕਾਲਮ ਦੋ ਸਫਿਆਂ ਦਾ ਕਰ ਦਿਉ। ਕੇਸ ਰਿਪੋਰਟਾਂ ਦੋ ਹੀ ਕਾਫੀ ਹਨ।

***ਰੁਪਿੰਦਰ ਰਮਨ ਧਰੌੜ, ਸਾਹਨੇਵਾਲ।***

ਪਿਛਲੇ ਅੰਕ ਵਿੱਚ ਜਾਦੂਗਰ ਸ਼ੰਕਰ ਸਮਰਾਟ ਨਾਲ ਮੁਲਾਕਾਤ ਕਰਕੇ ਇੱਕ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ ਪਰ ਦੁੱਖ ਇਸ ਗੱਲ ਦਾ ਹੈ ਕਿ ਬਹੁਤ ਸਾਰੇ ਲ਼ੋਕ ਅਜੇ ਵੀ ਸ਼ੰਕਰ ਸਮਰਾਟ ਕੋਲ ਕੋਈ ਗੈਬੀ ਸ਼ਕਤੀ ਮੰਨਦੇ ਹਨ। ਇਸ ਤੋਂ ਇਲਾਵਾ ਉਦਾਸੀ ਰੋਗ, ਸੂਰਜ ਤੇ ਇਸਦੇ ਪ੍ਰਕਾਸ਼ ਬਾਰੇ, ਸਰੀਰ ਦਾਨ, ਹਾਦਸਾ ਹੋਣ ਤੋਂ ਬਾਅਦ, ਆਦਿ ਮੈਟਰ ਜਾਣਕਾਰੀ ਭਰਪੂਰ ਸੀ।

***ਨਿਰਮਲ ਰੱਤੇਵਾਲਾ, ਪਿੰਡ ਤੇ ਡਾਕ: ਰੱਤੇਵਾਲਾ***

ਸਤੰਬ਼ਰ-ਅਕਤੂਬਰ ਅੰਕ ਬਹੁਤ ਪਸੰਦ ਆਇਆ। ਪਿੱਛਲੇ ਕੁਝ ਮਹੀਨਿਆ ਤੋਂ ਇਸ ਦੀ ਦਿੱਖ ਤੇ ਲਿਖਾਈ ਨਿਘਾਰ ਵੱਲ ਜਾ ਰਹੀ ਹੈ। ਜਿਸ ਨਾਲ ਮਨ ਨੂੰ ਠੇਸ ਪਹੁੰਚਦੀ ਸੀ। ਪਰ ਜਿਓਂ ਹੀ ਇਹ ਅੰਕ ਮਿਲਿਆ ਮਨ ਗੱਦ ਗੱਦ ਹੋ ਉਠਿਆ। ਜਦੋਂ ਵਿੱਚੋਂ ਪੜ੍ਹਿਆ ਤਾਂ ਹਰ ਸਫਾ ਸਾਂਭਣਯੋਗ ਲੱਗਿਆ। ਸ਼ੰਕਰ ਸਮਰਾਟ ਨਾਲ ਮੁਲਾਕਾਤ ਬੇਹੱਦ ਪਸੰਦ ਆਈ, ਰਾਮ ਸਵਰਨ ਵਧਾਈ ਦਾ ਪਾਤਰ ਹੈ। ਤਵੀਤਾਂ ਵਾਲਾ ਬਾਬਾ, ਪਿੰਡ ਦੀ ਸੱਥ ਚੋਂ ਅਤੇ ਵਿਅੰਗ ਬੇਹੱਦ ਪਸੰਦ ਆਏ। ਅੱਗੇ ਤੋਂ ਵੀ ਅਜਿਹੇ ਦੀ ਦਿੱਖ ਵਾਲੇ ਮੈਗਜ਼ੀਨ ਦੀ ਉਮੀਦ ਕਰਦੇ ਹਾਂ।

***ਸੰਤੋਖ ਸਿੰਘ ਤਰਕਸ਼ੀਲ ਇਕਾਈ ਮੋਗਾ।***

ਮੇਰੇ ਵਲੋਂ ਇੱਕ ਸੁਝਾਅ ਹੈ ਕਿ ਕਿਸੇ ਵੀ ਅਖੌਤੀ ਬਾਬੇ ਕੋਲੋਂ ਲਿਖਤੀ ਮੁਆਫੀਨਾਮਾ ਸਮੇਤ ਫੋਟੋ ਪ੍ਰਕਾਸ਼ਿਤ ਕਰਿਆ ਕਰੋ।

***ਬਲਤੇਜ ਸਿੰਘ, ਸੰਗਤਪੁਰਾ***

ਮੈਂ ਤਿੰਨ ਸਾਲਾਂ ਤੋਂ ਤਰਕਸ਼ੀਲ ਰਸਾਲਾ ਪੜ੍ਹਦਾ ਆ ਰਿਹਾ ਹਾਂ। ਇਸ ਨਾਲ ਮੈਨੂੰ ਹੀ ਨਹੀਂ ਸਗੋਂ ਸਾਡੀ ਫੈਮਲੀ ਨੂੰ ਹੀ ਇੱਕ ਨਵਾਂ ਰਾਹ ਮਿਲਿਆ ਹੈ। ਮੇਰੀ ਮਾਤਾ ਜੀ ਪਹਿਲਾਂ ਬਹੁਤ ਅੰਧਵਿਸ਼ਵਾਸੀ ਸੀ। ਜੋ ਪਹਿਲਾਂ ਕੋਈ ਮੰਗਤਾ ਖਾਲੀ ਨਹੀ ਮੋੜਦੀ ਸੀ ਪਰ ਹੁਣ ਕਿਸੇ ਸਾਧ, ਮੰਗਤੇ ਨੂੰ ਘਰ ਦੀ ਦਹੇਲੀ ਤੇ ਪੈਰ ਨਹੀ ਧਰਨ ਦਿੰਦੀ। ਸਾਨੂੰ ਇੱਕ ਸਮਰਾਲਾ ਇਕਾਈ ਦਾ ਪ੍ਰੋਗਰਾਮ ਦੇਖਣਾ ਨਸੀਬ ਹੋਇਆ ਉਸ ਨਾਲ

ਸਭ ਸ਼ੰਕੇ ਦੂਰ ਹੋ ਗਏ।

*ਮੱਘਰ ਸਿੰਘ 'ਦੀਵਾਨਾ', ਪਟਿਆਲਾ।*

ਤਰਕਸ਼ੀਲ ਮੈਗਜ਼ੀਨ ਦਾ ਕਈ ਸਾਲਾਂ ਤੋਂ ਪਾਠਕ ਹਾਂ। ਇਹ ਸਾਡੇ ਗਿਆਨ ਵਿੱਚ ਵਾਧਾ ਕਰਦਾ ਹੈ ਇਸ ਵਿੱਚ ਬਿਮਾਰੀਆਂ, ਵਿਗਿਆਨ ਅਤੇ ਸਮਾਜਿਕ ਘਟਨਾਵਾਂ ਦੀ ਜਾਣਕਾਰੀ ਮਿਲਦੀ ਹੈ। ਇਸ ਲਈ ਸ਼ਾਇਦ ਅਸੀਂ ਇਸਦੀ ਉਡੀਕ ਬੜੀ ਬੇਸਬਰੀ ਨਾਲ ਕਰਦੇ ਹਾਂ। ਇਸ ਵਾਰ ਜਾਦੂਗਰ ਸ਼ੰਕਰ ਸਮਰਾਟ ਨਾਲ ਮੁਲਾਕਾਤ ਅਤੇ 'ਹਾਦਸੇ ਤੋਂ ਬਾਅਦ ਕਲੇਮ ਕਿਵੇਂ ਲਈਏ' ਬਹੁਤ ਜਾਣਕਾਰੀ ਭਰਪੂਰ ਸਨ।

*ਮਾ. ਮਨਜੀਤ ਸਿੰਘ,*
*ਪਿੰਡ : ਘੁੱਦਾ (ਬਠਿੰਡਾ)*

ਤਰਕਸ਼ੀਲ ਦਾ ਅੰਕ 15 ਪੜ੍ਹ ਕੇ ਖੁਸ਼ੀ ਮਹਿਸੂਸ ਕੀਤੀ। ਜਾਦੂਗਰ ਸ਼ੰਕਰ ਸਮਰਾਟ ਨਾਲ ਮੁਲਕਾਤ ਠੀਕ ਸੀ। ਜੇ ਆਪ ਉਸ ਦੀਆਂ ਚਲਾਕੀਆਂ ਦੱਸਦੇ ਤਾਂ ਹੋਰ ਵੀ ਵਧੀਆ ਹੋਣਾ ਸੀ। 'ਸਾਧ ਬੂਬਨੇ' ਕੈਸਿਟ ਵਿਚਲੇ ਗੀਤਾਂ ਬਾਰੇ ਵੀ ਜਾਣਕਾਰੀ ਦੇਣੀ ਚਾਹੀਦੀ ਸੀ। ਹੱਡਬੀਤੀ 'ਤਵੀਤਾਂ ਵਾਲਾ ਬਾਬਾ' ਵਧੀਆ ਸੀ। ਬਾਕੀ ਰਚਨਾਵਾਂ ਬਹੁਤੀਆਂ ਦਿਲਚਸਪ ਨਹੀ ਸੀ। ਸਰੀਰ ਦਾਨ ਬਹੁਤ ਚੰਗਾ ਕਦਮ ਹੈ। ਮੈਂ ਵੀ ਛੇਤੀ ਆਪਣਾ ਸਰੀਰ ਦਾਨ ਦਾ ਫਾਰਮ ਭਰਾਂਗਾ।

*ਬਲਵਿੰਦਰ ਮਿੱਠਾ ਨੂਰਪੁਰ ਹਕੀਮਾਂ (ਫਿਰੋਜਪੁਰ)*

ਤਰਕਸ਼ੀਲ ਦਾ ਜੁਲਾਈ-ਅਗਸਤ '99 ਅੰਕ ਪੜ੍ਹਿਆ ਜੋ ਜਾਣਕਾਰੀ ਭਰਪੂਰ ਸੀ। 'ਤਰਕਸ਼ੀਲ' ਦਾ ਮਿਆਰ ਦਿਨੋ-ਦਿਨ ਉੱਚਾ ਹੋ ਰਿਹਾ ਹੈ ਜਾਂ ਆਪ ਹੀ ਤਰਕਸ਼ੀਲ ਵੱਲ ਜ਼ਿਆਦਾ ਧਿਆਨ ਦੇਣ ਲੱਗ ਪਏ ਹੋ। ਪਰ ਅਜੇ ਵੀ ਇੱਕ ਖਾਮੀ ਰੜਕਦੀ ਹੈ ਉਹ ਪਰੂਫ਼ ਜਾਂ ਕਹਿ ਲਈਏ ਕਿ ਲਗਾਂ ਮਾਤਰਾਂ ਅਤੇ ਲਗਾਖਰਾਂ ਦੀ। ਸਾਡੇ ਪਾਠਕਾਂ ਕੋਲੋਂ ਚਿੱਠੀਆਂ 'ਚ ਗਲਤੀਆਂ ਹੋਣ ਤਾਂ ਹੋਰ ਗੱਲ ਹੈ। ਅਗਲੇ ਅੰਕ ਵਿੱਚ ਵੀ ਜੇਕਰ ਇੰਝ ਹੀ ਹੋਇਆ ਤਾਂ ਮੈਂ ਲਾਲ ਸਿਆਹੀ ਨਾਲ ਗੋਲ ਕਰਕੇ ਵਾਪਸ ਭੇਜ ਦੇਵਾਂਗਾ ਚਾਹੇ ਆਪ ਨੂੰ ਠੇਸ ਪਹੁੰਚੇ। ਸਫ਼ਾ ਨੰਬਰ 20 ਤੇ ਦੋ ਪੈਰੇ ਅੰਗਰੇਜ਼ੀ ਵਿੱਚ ਹਨ ਪਰ ਪੰਜਾਬੀ ਵਿੱਚ ਅਨੁਵਾਦ ਨਹੀ ਕੀਤਾ ਗਿਆ। ਇੱਕ ਡਾ. ਹਰੀਸ਼ ਮਲਹੋਤਰਾ ਹੈ ਉਹਨੂੰ ਚਾਹੀਦਾ ਹੈ ਕਿ ਨਾਂ ਦੇ ਪਿੱਛਿਓਂ ਆਪਣਾ 'ਗੋਤ' ਕੱਟ ਦੇਵੇ। ਤਰਕਸ਼ੀਲਤਾ ਵਿੱਚ ਧਰਮ, ਗੋਤ ਆਦਿ ਲਈ ਕੋਈ ਥਾਂ ਨਹੀਂ ਹੈ।

*ਧਰਮਿੰਦਰ ਲਾਲ, ਮਹਿਸਮਪੁਰ।*

## ਨਵੀਆਂ ਇਕਾਈਆਂ ਦੀ ਚੋਣ

**ਸਰਹਿੰਦ ਮੰਡੀ**

**ਪ੍ਰਧਾਨ** - ਸ੍ਰੀ ਬਲਦੇਵ ਜਲਾਲ, ਸੁਖ ਰਾਮ ਸੂਦ ਵਾਲੀ ਗਲੀ, ਨੇੜੇ ਡਾਕ ਘਰ ਸਰਹਿੰਦ ਮੰਡੀ।
**ਸਕੱਤਰ** - ਸ੍ਰੀ ਗੁਰਦਾਸ ਸਿੰਘ, ਵਾਰਡ ਨੰ. 3, ਬ੍ਰਾਹਮਣ ਮਾਜਰਾ ਸਰਹਿੰਦ ਮੰਡੀ, ਫੋਨ - 22847
**ਮੀਤ ਪ੍ਰਧਾਨ** - ਸ੍ਰੀ ਅਬਿੰਦਰ ਸਿੰਘ, ਸਪੁੱਤਰ ਸ੍ਰੀ ਜੰਗਜੀਤ ਸਿੰਘ, ਪਿੰਡ ਮਾਧੋਪੁਰ (ਫਤਿਹਗੜ੍ਹ ਸਾਹਿਬ)।
**ਖਜ਼ਾਨਚੀ** - ਸ੍ਰੀ ਦੀਪਕ ਸਰਹਿੰਦੀ ਸਪੁੱਤਰ ਸ੍ਰੀ ਕਾਲੂ ਰਾਮ, ਪ੍ਰੋਫੈਸਰ ਕਲੋਨੀ ਸਰਹਿੰਦ ਮੰਡੀ।
**ਪ੍ਰੈਸ ਸਕੱਤਰ** - ਸ੍ਰੀ ਅਮਨ ਕੁਮਾਰ (ਸੋਨੂੰ) ਨੇੜੇ ਮੁੱਖ ਡਾਕਘਰ, ਚੁੰਨੀਆਂ ਰੰਗਣ ਦੀ ਦੂਕਾਨ, ਸਰਹਿੰਦ ਮੰਡੀ।

**ਰਾਮਪੁਰਾ (ਭਵਾਨੀਗੜ੍ਹ)**

ਪ੍ਰਧਾਨ-ਸ੍ਰੀ ਭੁਪਿੰਦਰ ਸਿੰਘ ਰਾਮਪੁਰਾ s\o ਸ. ਗੁਰਮੀਤ ਸਿੰਘ,ਪਿੰਡ ਰਾਮਪੁਰਾ,ਡਾ: ਭਵਾਨੀਗੜ੍ਹ,(ਸੰਗਰੂਰ) ਫੋਨ 01672-70216
ਸਕੱਤਰ-ਸ੍ਰੀ ਗੁਰਜੰਟ ਸਿੰਘ ਕਪਿਆਲ S\O ਸ. ਮੇਲਾ ਸਿੰਘ,ਪਿੰਡ ਕਪਿਆਲ,ਡਾ. ਭਵਾਨੀਗੜ੍ਹ,(ਸੰਗਰੂਰ) ਫੋਨ 01672-75167

**ਚੰਡੀਗੜ੍ਹ**

ਪ੍ਰਧਾਨ -ਸ੍ਰੀਮਤੀ ਮਲਕੀਤ ਕੌਰ, 537 ਫੇਜ਼ 2, ਰਾਮ ਦਰਬਾਰ, ਚੰਡੀਗੜ੍ਹ। ਫੋਨ -P.P. 0172-575941
ਸਕੱਤਰ - ਸ੍ਰੀ ਵਿਨੋਦ ਕੁਮਾਰ, 537 ਫੇਜ਼ 2, ਰਾਮ ਦਰਬਾਰ, ਚੰਡੀਗੜ੍ਹ। ਫੋਨ P.P. 0172-659776

**ਅੱਡਾ ਸਰਾਂ (ਕੰਧਾਲਾ ਜੱਟਾਂ)**

ਪ੍ਰਧਾਨ - ਸ੍ਰੀ ਨਰਿੰਦਰ ਸਿੰਘ, ਪਿੰਡ ਨੈਣੋਵਾਲ ਵੈਦ, ਡਾ. ਸੀਕਰੀ, (ਹੁਸ਼ਿਆਰਪੁਰ)। ਫੋਨ 31234
ਸਕੱਤਰ - ਸ੍ਰੀ ਰਾਮ ਲੁਭਾਇਆ c\o ਬਿੱਟੂ ਇਲੈਕਟ੍ਰਾਨਿਕਸ V.P.O. ਅੱਡਾ ਸਰਾਂ ਕੰਧਾਲਾ ਜੱਟਾਂ, (ਹੁਸ਼ਿਆਰਪੁਰ)। ਫੋਨ 31130
ਮੀਤ ਪ੍ਰਧਾਨ - ਸ੍ਰੀ ਸੁਖਜੀਤ ਅੱਭੋਵਾਲ, ਪਿੰਡ ਅੱਭੋਵਾਲ, ਡਾ. ਭੂੰਗਾ, (ਹੁਸ਼ਿਆਰਪੁਰ)।
ਖਜ਼ਾਨਚੀ - ਸ੍ਰੀ ਹਰਜਿੰਦਰ ਸਿੰਘ V.P.O. ਕੰਧਾਲਾ ਜੱਟਾਂ, (ਹੁਸ਼ਿਆਰਪੁਰ) ਫੋਨ - 31420
ਪ੍ਰੈਸ ਸਕੱਤਰ - ਸ੍ਰੀ ਹਰਿੰਦਰ ਪਾਲ ਕੂੰਟਾ s\o ਸ੍ਰੀ ਸਾਧੂ ਸਿੰਘ ਪ੍ਰੇਮੀ, ਪਿੰਡ ਕੂੰਟਾਂ, ਡਾ. ਭੂੰਗਾ, (ਹੁਸ਼ਿਆਰਪੁਰ)। ਫੋਨ - 40006



## ਤਰਕਸ਼ੀਲ ਭਵਨ ਲਈ ਸਹਾਇਤਾ

| | |
|---|---|
| **ਸੁਖਵੰਤ ਬਰਨਾਲਾ ਰਾਹੀਂ** | |
| 1. ਪ੍ਰੇਮ ਸਿੰਘ ਮਸਤਾਨਾ, ਪ੍ਰਧਾਨ ਬਰਨਾਲਾ ਇਕਾਈ | 1000 |
| **ਖਰੜ ਇਕਾਈ ਰਾਹੀਂ** | |
| 2. ਵੇਦ ਪ੍ਰਕਾਸ਼ s\o ਸ੍ਰੀ ਮਨਸ਼ਾ ਰਾਮ, ਚੰਡੀਗੜ੍ਹ | 500 |
| 3. ਕਾਲਾ s\o ਸ੍ਰੀ ਚੁੰਨੀ ਲਾਲ, ਚੰਡੀਗੜ੍ਹ | 100 |
| 4. ਸਤਨਾਮ ਦਾਊਂ, ਸਕੱਤਰ ਖਰੜ ਇਕਾਈ | 100 |
| 5. ਰਣਧੀਰ ਕੌਰ ਸੰਤੇਮਾਜ਼ਰਾ, ਪ੍ਰਧਾਨ ਇਕਾਈ ਖਰੜ | 100 |
| 6. ਭੁਪਿੰਦਰ ਸਿੰਘ ਮਦਨਹੇੜੀ | 100 |
| 7. ਰਣਧੀਰ, ਮੀਤ ਪ੍ਰਧਾਨ ਇਕਾਈ ਖਰੜ (ਲੜਕੇ ਦੇ ਜਨਮ ਦਿਨ ਤੇ) | 100 |
| 8. ਫਜਰਨੀਰ ਸਿੰਘ, ਗੈਬੀ ਦੇ ਜਨਮ ਦਿਨ ਤੇ | 100 |
| 9. ਹਰਨੇਕ ਸਿੰਘ ਸੰਤੇਮਾਜਰਾ | 200 |
| 10. ਹਰਦੀਪ ਸਿੰਘ ਹਨੀ, ਖਰੜ | 100 |
| 11. ਇਕਬਾਲ ਬਡਾਲਾ, ਕੈਸ਼ੀਅਰ ਖਰੜ | 100 |
| **ਇਕਾਈ ਰਾਮਪੁਰਾ ਰਾਹੀਂ** | |
| 12. ਅਸ਼ੋਕ. ਚੌਕੇ | 200 |
| 13. ਮੇਘਨਾਥ S.S.O. | 100 |
| 14. ਪ੍ਰੇਮ ਚੰਦ ਟੈਲੀਫੋਨ ਐਕਸਚੇਂਜ | 100 |
| 15. ਨਵਜੋਤ ਸਿੰਘ ਜੋਤੀ | 100 |
| 16. ਜਗਦੇਵ ਸਿੰਘ | 100 |
| 17. ਜਗਦੇਵ ਸਿੰਘ, (ਪੋਤੇ ਦੇ ਜਨਮ ਦਿਨ ਤੇ) | 100 |
| 18. ਭੋਲਾ ਸਿੰਘ | 100 |
| 19. ਮੇਜਰ ਸਿੰਘ | 100 |
| 20. ਗੁਰਦੀਪ ਸਿੰਘ | 100 |
| 21. ਕਾ. ਮੱਖਣ ਸਿੰਘ, ਰਾਮਗੜ੍ਹ, (ਪੁੱਤਰ ਦੇ ਜਨਮ ਦਿਨ ਤੇ) | 100 |
| 22. ਸੋਹਣ ਸਿੰਘ ਢੀਂਡਸਾ, ਕੈਨੇਡਾ | 5000 |
| **ਅਜੀਤ ਸਿੰਘ ਪ੍ਰਦੇਸੀ ਰਾਹੀਂ** | |
| 23. ਮੋਹਨ ਡੱਲਾ (ਸੈਕਟਰੀ) | 500 |
| 24. ਅੰਜੀਤ ਪ੍ਰਦੇਸੀ ਜੋਨ ਸਕੱਤਰ | 500 |
| 25. ਚਰਨ ਸਿੰਘ ਬੇਲਾ | 500. |
| 26. ਸੁਰਜੀਤ ਸਿੰਘ ਭੋਗਪੁਰ (ਨਾਲਾਗੜ੍ਹ) | 100 |
| 27. ਸੋਹਣ ਸਿੰਘ ਧਨੌਲਾ | 100 |
| **ਇਕਾਈ ਰੋਪੜ ਰਾਹੀਂ** | |
| 28. ਜਸਵੀਰ ਸਿੰਘ, ਜੈਲ ਸਿੰਘ ਨਗਰ, ਰੋਪੜ | 2300 |

## ਸ਼ੋਕ ਸਮਾਚਾਰ

ਪਿਛਲੇ ਦਿਨੀਂ ਤਰਕਸ਼ੀਲ ਲਹਿਰ ਦੇ ਸਮਰਥਕ ਸਤਪਾਲ ਸੇਖਾ, ਨਰੇਸ਼ ਅਤੇ ਰਵੀਤਾ ਦੇ ਮਾਤਾ ਸ਼੍ਰੀਮਤੀ ਪ੍ਰਸਿੰਨੀ ਦੇਵੀ ਦਾ ਦਿਹਾਂਤ ਹੋ ਗਿਆ। ਸੱਤਪਾਲ, ਨਰੇਸ਼ ਅਤੇ ਭੈਣ ਰਵੀਤਾ ਨੇ ਤਰਕਸ਼ੀਲ ਸੋਚ ਤੇ ਪਹਿਰਾ ਦਿੰਦਿਆਂ ਮੌਤ ਉਪਰੰਤ ਕੀਤੀਆਂ ਜਾਣ ਵਾਲੀਆਂ ਬੇਲੋੜੀਆਂ ਸਮਾਜਿਕ ਅਤੇ ਧਾਰਮਿਕ ਰਸਮਾਂ ਨੂੰ ਰੱਦ ਕੀਤਾ। ਉਨ੍ਹਾਂ ਨੇ ਬਰਾਦਰੀ ਦੇ ਘਰਾਂ ਵਿੱਚ ਮਰਨ ਉਪਰੰਤ ਲੱਡੂ ਵੰਡੇ ਜਾਣ ਦੀ ਰਸਮ ਨੂੰ ਤੋੜਕੇ ਇਸਦੀ ਬਜਾਏ ਪਿੰਡ ਦੇ ਸਕੂਲ ਨੂੰ ਪੰਜ ਹਜਾਰ ਰੁਪਏ ਦਿੱਤੇ। ਇਸੇ ਤਰ੍ਹਾਂ ਧਾਰਮਿਕ ਗ੍ਰੰਥਾਂ ਦੇ ਭੋਗ ਪਾਏ ਜਾਣ ਦੀ ਬਜਾਏ ਮਾਤਾ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਆਗੂਆਂ ਸਰਵ ਸ੍ਰੀ ਰਜਿੰਦਰ ਭਦੌੜ, ਕ੍ਰਿਸ਼ਨ ਬਰਗਾੜੀ ਅਤੇ ਰਾਜਪਾਲ ਸਿੰਘ ਨੇ ਵਿਚਾਰ ਸਾਂਝੇ ਕੀਤੇ। ਅਦਾਰਾ ਤਰਕਸ਼ੀਲ ਜਿੱਥੇ ਪ੍ਰੀਵਾਰ ਦੇ ਗਮ ਵਿੱਚ ਸ਼ਰੀਕ ਹੁੰਦਾ ਹੈ ਉੱਥੇ ਪ੍ਰੀਵਾਰ ਵੱਲੋਂ ਬੋਦੀਆਂ ਰਸਮਾਂ ਤੋੜਨ ਦੀ ਜੁਅਰਤ ਦੀ ਸ਼ਲਾਘਾ ਕਰਦਾ ਹੈ।

---

ਅਦਾਰਾ ਤਰਕਸ਼ੀਲ, ਇਕਾਈ ਬਰਗਾੜੀ ਦੇ ਸੂਝਵਾਨ ਮੈਂਬਰ ਮਲਕੀਤ ਸਿੰਘ ਸਮਾਧ ਭਾਈ ਦੇ ਪਿਤਾ ਗੁਰਨਾਮ ਸਿੰਘ ਸਾਬਕਾ ਸਰਪੰਚ ਦੀ ਮੌਤ ਤੇ ਦੁੱਖ ਦਾ ਇਜ਼ਹਾਰ ਕਰਦਾ ਹੈ। ਪਰਿਵਾਰ ਵੱਲੋਂ ਉਹਨਾਂ ਦੀ ਯਾਦ ਵਿੱਚ ਇੱਕ ਹਜ਼ਾਰ ਰੁਪਏ ਤਰਕਸ਼ੀਲ ਭਵਨ ਲਈ, ਪੰਜ-ਪੰਜ ਹਜ਼ਾਰ ਰੁਪਏ ਸਥਾਨਕ ਸਕੂਲਾਂ ਲਈ ਅਤੇ ਇੱਕ ਸੌ ਦਰੱਖਤ ਪਿੰਡ ਦੀਆਂ ਸਾਂਝੀਆਂ ਥਾਵਾਂ ਉੱਪਰ ਲਾਉਣ ਦੇ ਫੈਸਲੇ ਤੇ ਅਦਾਰਾ ਤਸੱਲੀ ਦਾ ਇਜ਼ਹਾਰ ਕਰਦਾ ਹੈ।

---

ਇਕਾਈ ਬਰੇਟਾ ਦੇ ਸਾਬਕਾ ਪ੍ਰਧਾਨ ਅਤੇ ਆਰ.ਐਮ.ਪੀ. ਯੂਨੀਅਨ ਜਿਲ੍ਹਾ ਮਾਨਸਾ ਦੇ ਸਕੱਤਰ ਵੈਦ. ਦਰਸ਼ਨ ਕੁਮਾਰ ਦੇ ਪਿਤਾ ਵੈਦ ਮੇਘ ਰਾਜ ਜੀ ਦਾ ਪਿਛਲੇ ਦਿਨੀਂ ਦੇਹਾਂਤ ਹੋ ਗਿਆ ਹੈ। ਅਦਾਰਾ ਤਰਕਸ਼ੀਲ ਪਰਿਵਾਰ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

---

ਇਕਾਈ ਬਰੇਟਾ ਦੇ ਹੀ ਸਾਥੀ ਭੀਮ ਸਿੰਘ ਦੀ ਪਤਨੀ ਕਰਮਜੀਤ ਕੌਰ ਦੀ ਅਚਾਨਕ ਹੋਈ ਮੌਤ ਤੇ ਅਦਾਰਾ ਉਹਨਾਂ ਦੇ ਇਸ ਗਮ ਵਿਚ ਸ਼ਰੀਕ ਹੁੰਦਾ ਹੈ।

*ਮਨੁੱਖ ਨੇ ਅਜਿੱਤ ਕਹਾਉਂਦੇ ਪੱਥਰਾਂ ਦਾ ਘੁਮੰਡ ਤੋੜਨ ਲਈ ਅਤੇ ਧਰਤੀ ਦੇ ਟੋਏ ਟਿੱਬੇ ਮੇਟਣ ਦੀ ਸਮਰਥਾ ਵਾਲਾ ਬਰੂਦ ਬਣਾਇਆ ਤਾਂ ਲਾਲਸੀ ਮਨੁੱਖਾਂ ਨੇ ਛੇਤੀ ਹੀ ਉਸਨੂੰ ਤੋਪਾਂ ਅਤੇ ਬੰਬਾਂ ਵਿਚ ਵਰਤਣਾ ਸ਼ੁਰੂ ਕਰ ਦਿੱਤਾ। ਐਟਮ ਦੀ ਬੇਮਲੂਮ ਨਿੱਕੀ ਕਾਇਆ ਦੇ ਅੰਦਰ ਪ੍ਰਵੇਸ਼ ਕਰਨ ਵਿਚ ਸਫਲ ਹੋ ਕੇ ਉਸ ਦਾ ਰਹੱਸ ਜਾਣਦਿਆਂ ਮਨੁੱਖ ਨੇ ਆਪਣੇ ਭਲੇ ਦੀਆਂ ਅਸੀਮ ਸੰਭਾਵਨਾਵਾਂ ਖੋਲ੍ਹ ਲਈਆਂ ਪਰ ਮਨੁੱਖੀ ਲਾਲਸਾਵਾਂ ਨੇ ਛੇਤੀ ਹੀ ਇਨ੍ਹਾਂ ਨੂੰ ਕੁਰਾਹੇ ਪਾਕੇ ਐਟਮ ਬੰਬ ਤਿਆਰ ਕਰ ਲਏ ਅਤੇ ਲੱਖਾਂ ਜਾਨਾਂ ਦਾ ਖਉ ਬਣਾ ਕੇ ਵਰਤ ਵੀ ਲਏ।*



ਸਰਹਾਲ ਮੁੰਡੀ (ਜੋਨ ਜਲੰਧਰ) ਤਰਕਸ਼ੀਲ ਮੇਲੇ ਦੀਆਂ ਝੱਲਕੀਆਂ




ਤਰਕਸ਼ੀਲ ਚੇਤਨਾ ਕਾਫ਼ਲੇ ਨੂੰ ਰਵਾਨਾ ਕਰਦੇ ਹੋਏ ਐਸ. ਡੀ. ਐਮ. ਮੁਕਤਸਰ ਡਾ. ਜਸਵੰਤ ਸਿੰਘ



ਬਰਮਿੰਘਮ ਦੇ ਤਰਕਸ਼ੀਲਾਂ ਨਾਲ ਬਲਵਿੰਦਰ ਬਰਨਾਲਾ

*If undelivered please return to :*

**Tarksheel**
Near Bus Stand,
Ludhiana (Pb.)

**BOOK POST**
**(Printed Matter)**

To..........................................................
..............................................................
..............................................................
..............................................................